

ੴ ਸਤਿਗੁਰ ਪ੍ਰਸਾਦਿ ।



ਗੁਰੂ ਨਾਨਕ ਦੇਵ ਮਿਸ਼ਨ ਸੀਰੀਜ 334

ਨਾਨਕ ਸੋ ਪੜਿਆ ਤ ਬੀਨਾ,
ਜਿਸੁ ਰਾਮੁ ਨਾਮੁ ਗਲਿ ਹਾਰੁ

# ਗੁਰੂ ਸਿਖ ਵਿਚਾਰ ਧਾਰਾ ਦੇ ਕੁਝ ਵਿਸ਼ੇਸ਼ ਨਿਰਣੈ

ਲੇਖਕ
ਕੈਪਟਨ ਨਸੀਬ ਸਿੰਘ
ਰੋਜ਼ਬੇਰੀ ਐਵੇਨੀਉ, ਮੈਨਰ ਪਾਰਕ, ਲੰਡਨ ਯੂ: ਕੇ:

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ ।
ਡਾਕ ਘਰ ਸਨੌਰ ਪਟਿਆਲਾ ।
ਪੰਜਾਬ ਇੰਡੀਆ

ਮੁਲ 90 ਪੈਸੇ

# ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ

ਇਸ ਮਿਸ਼ਨ ਵਲੋਂ 1963 ਤੋਂ ਲੈ ਕੇ ਹੁਣ ਤਕ 330 ਟ੍ਰੈਕਟ ਅਤੇ ਦਸ ਕੁ ਵਡੇਰੇ ਪੁਸਤਕ ਪ੍ਰਕਾਸ਼ਤ ਹੋਏ ਹਨ ਅਤੇ ਇਹ ਸੇਵਾ ਵਧੇਰੇ ਉਤਸ਼ਾਹ ਨਾਲ ਜਾਰੀ ਹੈ। 1988 ਤੋਂ ਸਾਲ ਭਰ ਵਿਚ ਵੀਹ ਟ੍ਰੈਕਟ ਪ੍ਰਕਾਸ਼ਤ ਕਰਨਾ ਮਿਥਿਆ ਗਿਆ ਹੈ ਸਾਲਾਨਾ ਚੰਦਾ ਵੀਹ ਰੁਪੈ ਅਤੇ ਜੀਵਨ ਪ੍ਰਯੰਤ ਇਕੋ ਵਾਰ ਦੇਣ ਯੋਗ ਚੰਦਾ 150 ਰੁਪੈ ਹੈ। ਪਰਦੇਸ਼ ਲਈ 300 ਰੁਪੈ ਅਤੇ ਹਵਾਈ ਡਾਕ ਲਈ 500 ਰੁਪੈ ਹੈ। ਹਰ ਮੈਂਬਰ ਨੂੰ ਟ੍ਰੈਕਟ ਫਰੀ ਜਾਂਦਾ ਹੈ।

ਮਿਸ਼ਨ ਵਲੋਂ ਹਿੰਦੀ ਵਿਚ ਟ੍ਰੈਕਟ ਪ੍ਰਕਾਸ਼ਤ ਕਰ ਕੇ ਨਾਗਪੁਰ ਦੇ ਗਿਰਦੋ ਨਵਾਹ ਵਿਚ ਵਸਦੇ ਦੋ ਕ੍ਰੋੜ ਦੇ ਲਗਭਗ ਵਣਜਾਰੇ ਸਿਕਲੀਗਰ ਆਦ ਜਾਤੀਆਂ ਵਿਚ ਵੰਡਣ ਲਈ 'ਗੁਰੂ ਨਾਨਕ ਬੈਕਵਰਡ ਕਲਾਸਜ ਸੇਵਾ ਸਮਾਜ' ਨੂੰ ਭੇਜੇ ਜਾਂਦੇ ਹਨ। ਇਹ ਸਮਾਜ ਕਈ ਬਰਸਾਂ ਤੋਂ ਇਸ ਇਲਾਕੇ ਵਿਚ ਗੁਰਮਤਿ ਪ੍ਰਚਾਰ ਦੀ ਸੇਵਾ ਨਿਬਾਹ ਰਿਹਾ ਹੈ।

ਇਸ ਤੋਂ ਇਲਾਵਾ ਗੁਰੂ ਨਾਨਕ ਦੇਵ ਮਿਸ਼ਨ ਕਾਲਜ ਵਿਦਿਆਰਥੀਆਂ ਦੇ ਸਾਲਾਨਾ ਧਾਰਮਕ ਇਮਤਿਹਾਨ ਲੈ ਕੇ ਜੇਤੂ ਵਿਦਿਆਰਥੀਆਂ ਨੂੰ ਕੈਸ਼ ਤੇ ਪੁਸਤਕ ਇਨਾਮ ਦੇਂਦਾ ਹੈ, ਜਿਨ੍ਹਾਂ ਦੀ ਘਟੋ ਘਟ ਗਿਣਤੀ ਸਾਲ ਅੰਦਰ 88 ਹੈ।

ਸਕੱਤਰ

ੴ ਸਤਿਗੁਰੂ ਪ੍ਰਸਾਦਿ ।

# 'ਕਹੁ ਨਾਨਕ ਕਰਤੇ ਕੀਆਂ ਬਾਤਾਂ'

ਵਾਹਿਗੁਰੂ ਅਗੇ ਅਰਦਾਸ ਜਾਂ ਬੇਨਤੀ ਕਰਨ ਤੋਂ ਪਹਿਲੇ ਜੀਵ ਅਪਨੇ ਆਪਨੇ ਮਨਾਂ ਵਿਚ ਸੋਚਦੇ ਹਨ ਕਿ ਉਨ੍ਹਾਂ ਦੀਆਂ ਅਰਦਾਸਾਂ ਦੀ ਸ਼ਬਦਾਵਲੀ ਕੀ ਹੋਵੇ । ਆਮ ਦੇਖਣ ਵਿਚ ਆਉਂਦਾ ਹੈ ਕਿ ਸਾਡੀਆਂ ਅਰਦਾਸਾਂ ਦੇ ਬਹੁਤੇ ਸਬਦ ਤਾਂ ਕਿਤੋਂ ਉਧਾਰੇ ਲੈ ਕੇ ਰਟਾਏ ਹੁੰਦੇ ਹਨ, ਜਿਹੜੇ ਬਿਨਾਂ ਸਮਝੇ ਰਸਮੀ ਤੌਰ ਤੇ ਸਾਡੀਆਂ ਸੋਚਾਂ ਵਿਚ ਅਟਕੇ ਹੋਏ ਹੁੰਦੇ ਹਨ । ਅਸੀਂ ਉਨ੍ਹਾਂ ਸ਼ਬਦਾਂ ਨੂੰ ਰਿਵਾਜ ਅਨੁਸਾਰ ਬਦਲ ਨਹੀਂ ਸਕਦੇ ! ਅਰਦਾਸ ਦੇ ਕੁਛ ਹੋਰ ਸਬਦ ਸਮੇਂ ਅਤੇ ਸਥਿਤੀ ਅਨੁਸਾਰ ਬਦਲ ਕੇ ਮਿੱਥੇ ਢੰਗ ਨਾਲ ਵਰਤੇ ਜਾਂਦੇ ਹਨ ।

ਅਰਦਾਸਾਂ ਵਿਚ ਕਦੇ ਵਾਹਿਗੁਰੂ ਕੋਲੋਂ ਨਿੱਜੀ, ਪ੍ਰੀਵਾਰਕ ਸਮਾਜਿਕ ਅਥਵਾ ਦੁਨੀਆਦਾਰੀ ਦੀਆਂ ਇੱਛਾਵਾਂ ਦੀ ਪੂਰਤੀ ਦੀਆਂ ਮੰਗਾਂ ਹੁੰਦੀਆਂ ਹਨ, ਕਦੇ ਕਿਸੇ ਵਸਤੂ ਦੀ ਪ੍ਰਾਪਤੀ ਹੋਣ ਤੇ ਵਾਹਿਗੁਰੂ ਦਾ ਧੰਨਵਾਦ ਹੁੰਦਾ ਹੈ ਅਥਵਾ ਕਦੇ ਕਿਸੇ ਵਸਤੂ ਦੇ ਖੁਸ ਜਾਣ ਸਮੇਂ ਵਾਹਿਗੁਰੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਣ ਦੀ ਸਮਰੱਥਾ ਦਾ ਦਾਨ ਮੰਗਿਆ ਜਾਂਦਾ ਹੈ । ਇਸ ਪ੍ਰਕਾਰ ਹੋਰ ਕਈ ਪ੍ਰਯੋਜਨਾ ਦੇ ਸ਼ਬਦ ਮਿਥੇ ਮਿਥਾਏ ਹੁੰਦੇ ਹਨ ਜਿਨ੍ਹਾਂ ਲਈ ਅਰਦਾਸਾ ਹੁੰਦੀ ਹਨ ।

ਇਹੋ ਜਿਹੀਆਂ ਅਰਦਾਸਾਂ ਅਤੇ ਬੇਨਤੀਆਂ ਜੀਵਾਂ ਦੇ ਅਪਣੇ ਨਿੱਜੀ ਮਨੋਰਥਾ ਦੀ ਪੂਰਤੀ ਲਈ ਹੁੰਦੀਆਂ ਹਨ । ਫੇਰ ਪਤਾ ਨਹੀਂ ਕਿ ਕਿਉਂ ਇਨ੍ਹਾਂ ਦੇ ਕਰਣ ਲਈ ਕਿਸੇ ਨਾ ਕਿਸੇ ਪ੍ਰਕਾਰ ਦੇ ਵਿਚੋਲੇ ਦਲਾਲ, ਅਥਵਾ

ਏਜੰਟ ਵਰਤੇ ਜਾਂਦੇ ਹਨ। ਕੀ ਅਸੀਂ ਆਪ ਸਿੱਧੇ ਸਿੱਧੇ ਵਾਹਿਗੁਰੂ ਅੱਗੇ ਅਪਣੀ ਨਿੱਜੀ ਅਰਦਾਸ ਅਥਵਾ ਬੇਨਤੀ ਨਹੀਂ ਕਰ ਸਕਦੇ। ਕੀ ਵਾਹਿਗੁਰੂ ਵਿਚੋਲੇ ਬਿਨਾਂ ਸਾਡੀਆਂ ਅਰਦਾਸਾਂ ਪ੍ਰਵਾਨ ਨਹੀਂ ਕਰੇਗਾ।

ਵਿਚੋਲੇ ਦੀ ਗੱਲ ਦੇ ਨਾਲ ਇਕ ਹੋਰ ਬੜਾ ਭੁਲੇਖਾ ਕਈ ਜੀਵਾਂ ਦੇ ਮਨਾਂ ਵਿਚ ਟਿਕਿਆ ਹੋਇਆ ਹੁੰਦਾ ਹੈ। ਸਿਖਾਂ ਦੀਆਂ ਰਸਮੀ ਅਰਦਾਸਾਂ ਆਮ ਕਰਕੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸਨਮੁਖ ਖੜੇ ਕੇ ਕੀਤੀਆਂ ਜਾਂਦੀਆਂ ਹਨ। ਇਹ ਅਰਦਾਸਾਂ ਅਸਲ ਵਿਚ ਵਾਹਿਗੁਰੂ ਨੂੰ ਸੰਬੋਧਨ ਕੀਤੀਆਂ ਜਾਂਦੀਆਂ ਹਨ। ਪਰੰਤੂ ਬਹੁਤੇ ਜੀਵ ਇਹ ਸਮਝੀ ਬੈਠੇ ਹਨ ਕਿ ਇਹ ਅਰਦਾਸ ਗੁਰੂ ਗ੍ਰੰਥ ਸਾਹਿਬ ਨੂੰ ਸੰਬੋਧਤ ਕੀਤੀ ਗਈ ਹੈ ਇਥੋਂ ਤਾਂਈ ਸੁਣਿਆ ਗਿਆ ਹੈ ਕਿ ਕਈ ਜੀਵ ਗੁਰੂ ਗ੍ਰੰਥ ਸਾਹਿਬ ਨੂੰ ਹੀ ਵਾਹਿਗੁਰੂ ਸਮਝਦੇ ਹਨ। ਗੁਰੂ ਗ੍ਰੰਥ ਸਾਹਿਬ ਤਾਂ ਇਹੋ ਜਿਹੇ ਅਨਮੋਲ ਉਪਦੇਸ਼ਾਂ ਦਾ ਭੰਡਾਰ ਹੈ ਜਿਨ੍ਹਾਂ ਉੱਤੇ ਅਮਲ ਕਰਨ ਨਾਲ ਵਾਹਿਗੁਰੂ ਦੀ ਮਿਹਰ ਦਵਾਰਾ ਕਿਸੇ ਸਮੇਂ ਜੀਵ ਆਪ ਵਾਹਿਗੁਰੂ ਵਰਗਾ ਬਣ ਸਕਦਾ ਹੈ ਇਨ੍ਹਾਂ ਉਪਦੇਸ਼ਾਂ ਨੂੰ ਵਾਹਿਗੁਰੂ ਸਮਝਣਾ ਬੜਾ ਭੁਲੇਖਾ ਹੈ। ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਖੜੇ ਕੇ ਅਸੀਂ ਕੇਵਲ ਉਸ ਦੇ ਉਪਦੇਸ਼ਾਂ ਦਾ ਹੀ ਸਤਕਾਰ ਕਰਦੇ ਹਾਂ ਜਿਨ੍ਹਾਂ ਰਾਹੀ ਅਸੀਂ ਵਾਹਿਗੁਰੂ ਨਾਲ ਸੰਪਰਕ ਸਥਿਤ ਕਰ ਸਕਦੇ ਹਾਂ ! ਇਨ੍ਹਾਂ ਉਪਦੇਸ਼ਾਂ ਦਾ ਅਥਵਾ ਗੁਰੂ ਗ੍ਰੰਥ ਸਾਹਿਬ ਦਾ ਅਸਲੀ ਸਤਕਾਰ ਕਰਨ ਦਾ ਇੱਕੋ ਇੱਕ ਅਸਲੀ ਢੰਗ ਇਹ ਹੈ ਕਿ ਇਨ੍ਹਾਂ ਸਭ ਉਪਦੇਸ਼ਾਂ ਨੂੰ ਭਲੀ ਭਾਂਤ ਸਮਝਿਆ ਜਾਵੇ ਅਤੇ ਇਸ ਸੋਝੀ ਨੂੰ ਮਨਾਂ ਵਿਚ ਵਸਾ ਕੇ ਇਨ੍ਹਾਂ ਉਪਰ ਅਮਲ ਕੀਤਾ ਜਾਵੇ ਇਸ ਢੰਗ ਤੋਂ ਬਿਨਾਂ ਹੋਰ ਸਭ ਬੇਅਰਥ ਹਨ। ਕੋਈ ਭੀ ਲਾਭ ਨਹੀਂ ਪਹੁੰਚ ਸਕੇਗਾ। ਆਓ, ਆਪਾਂ ਗੁਰੂ ਗ੍ਰੰਥ ਸਾਹਿਬ ਦੇ ਕੁਛ ਉਪਦੇਸ਼ਾਂ ਉੱਤੇ ਵਿਚਾਰ ਕਰੀਏ ਜਿਹੜੇ ਵਾਹਿਗੁਰੂ ਅੱਗੇ ਅਰਦਾਸ ਕਰਨ ਨਾਲ ਸੰਬੰਧਤ ਹਨ। ਵਿਚੋਲੇ ਕੋਲੋਂ ਅਰਦਾਸ ਕਰਾਉਣ ਦੇ ਸੰਬੰਧ ਵਿਚ ਦੱਸਿਆ ਗਿਆ ਹੈ :-

'ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ।

ਬਾਰਾਮਹਾ ਮਾਝ ਮ: ੫ ਪੰਨਾ 135

ਜੀਵ ਆਪ ਸਿਧੇ ਸੌਂਹੇ ਅਪਣੀ ਅਰਦਾਸ ਵਾਹਿਗੁਰੂ ਪਾਸ ਕਰੇ ਕਿਸੇ ਹੋਰ ਕੋਲ ਅਰਦਾਸ ਕਰਾਉਣ ਦੀ ਉਕੀ ਹੀ ਕੋਈ ਭੀ ਲੋੜ ਨਹੀਂ ਰਹਿੰਦੀ ਇਸ ਕੰਮ ਵਿਚ ਕੋਈ ਭੀ ਵਿਚੋਲਾ ਕੁਛ ਭੀ ਨਹੀਂ ਕਰ ਸਕਦਾ ਹੋਰ ਕਿਸੇ ਕੋਲ ਰੋਣਾਂ ਰੋਣ ਦੀ ਲੋੜ ਨਹੀਂ ਹੈ ।

'ਜਿਸ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ

ਗੂਜਰੀ ਮ: 5 ਪੰਨਾ 497

ਅਪਣੇ ਦੁਖ ਨਿਵਿਰਤ ਕਰਾਉਣ ਲਈ ਜੋ ਕੋਈ ਜੀਵ ਕਿਸੇ ਹੋਰ ਮਨੁਖ ਕੋਲ ਕੋਈ ਬੇਨਤੀ ਕਰਦਾ ਹੈ, ਉਸਨੂੰ ਜਾਣ ਲੈਣਾ ਚਾਹੀਦਾ ਹੈ ਕਿ ਜਿਸ ਜਿਸ ਮਨੁਖ ਕੋਲ ਭੀ ਉਹ ਜਾਵੇ ਉਹ ਸਭ ਆਪਣੇ-2 ਦੁਖਾਂ ਵਿਚ ਭਰੇ ਹੋਏ ਹਨ । ਜਦ ਉਹ ਆਪਣੇ ਦੁਖ ਆਪ ਦੂਰ ਨਹੀਂ ਕਰ ਸਕਦੇ ਤਾਂ ਉਹ ਕਿਸੇ ਹੋਰ ਦੁਖਾਂ ਸੰਬੰਧੀ ਕੀ ਕਰ ਸਕਦੇ ਹਨ ।

ਗੁਰੂ ਗ੍ਰੰਥ ਸਾਹਿਬ ਵਿਚ ਥਾਂ ਥਾਂ ਉਦਾਹਰਣਾਂ ਰਾਹੀਂ ਦੱਸਿਆ ਗਿਆ ਹੈ ਕਿ ਜੀਵ ਕਿਵੇਂ 'ਤੂੰ' ਤੈਨੂੰ ਅਤੇ ਤੇਰਾ ਆਦਿ ਸ਼ਬਦਾਂ ਦੀ ਵਰਤੋਂ ਕਰਕੇ ਵਾਹਿਗੁਰੂ ਨੂੰ ਇੰਝ ਸੰਬੋਧਨ ਕਰਕੇ ਅਰਦਾਸਾਂ ਕਰੇ ਜਿਵੇਂ ਕਿ ਵਾਹਿਗੁਰੂ ਦੇ ਸਨਮੁਖ ਉਹ ਖੜਾ ਬੇਨਤੀਆ ਕਰਦਾ ਹੈ । ਅਪਣੇ ਮਨ ਵਿਚ ਉਹ ਇਹ ਅਨੁਭਵ ਕਰੇ ਕਿ ਉਹ ਵਾਹਿਗੁਰੂ ਨਾਲ ਸਿੱਧੀ ਸੌਂਹੀ ਗਲ ਕਰ ਰਿਹਾ ਹੈ ।

ਆਮ ਜੀਵ ਅਰਦਾਸਾਂ ਅਤੇ ਬੇਨਤੀਆਂ ਦੇ ਸੰਬਧ ਵਿਚ ਇਹ ਸਮਝਦੇ ਹਨ ਕਿ ਇਨ੍ਹਾਂ ਰਾਹੀਂ ਉਹ ਆਪਣੀਆਂ ਨਿਜੀ ਅਥਵਾ ਹੋਰ ਕਿਸੇ ਭੀ ਪ੍ਰਕਾਰ ਦੀਆਂ ਮੰਗਾਂ ਵਾਹਿਗੁਰੂ ਕੋਲੋਂ ਮੰਗਦੇ ਹਨ । ਪਰ ਸਾਨੂੰ ਇਹ ਜਾਣ ਲੈਣਾ ਚਾਹੀਦਾ ਹੈ ਕਿ ਵਾਹਿਗੁਰੂ ਕੋਲੋਂ ਮੰਗਾਂ ਮੰਗਣ ਲਈ ਸਾਨੂੰ ਉਸ ਨਾਲ ਸਿੱਧਾ ਸੌਂਹਾਂ ਸੰਪਰਕ ਸਥਿਤ ਕਰਣਾ ਚਾਹੀਦਾ ਹੈ । ਪ੍ਰੰਤੂ ਵਾਹਿਗੁਰੂ ਕੋਲੋਂ ਅਰਦਾਸਾਂ ਕਰਣ ਅਥਵਾ ਕਰਾਉਣ ਦਾ ਸਾਡਾ ਢੰਗ ਹੀ ਇਹੋ ਜਿਹਾ ਹੁੰਦਾ ਹੈ ਕਿ ਇਨ੍ਹਾਂ ਰਾਹੀਂ ਵਾਹਿਗੁਰੂ ਨਾਲ ਮੇਲ ਨਹੀਂ ਹੋ ਸਕਦਾ ਹੈ । ਇਸ ਦਾ ਕਾਰਣ ਇਹ ਹੈ ਕਿ ਸਾਡੀਆਂ ਅਰਦਾਸਾਂ ਦੇ ਸ਼ਬਦ ਸਾਡੇ ਆਪਣੇ ਮਨ ਦੇ ਸੋਚੇ ਹੋਏ ਆਪਣੇ ਸ਼ਬਦ ਨਹੀਂ ਹੁੰਦੇ । ਜਾਂ ਤਾਂ ਕਿਤੋਂ ਪੜ੍ਹ ਪੜ੍ਹਾ ਕੇ ਅਥਵਾ ਸੁਣ

ਸੁਣਾ ਕੇ ਇਹ ਸ਼ਬਦ ਉਧਾਰੇ ਲੈ ਕੇ ਵਰਤੇ ਜਾਂਦੇ ਹਨ ਜਾਂ ਕਿਸੇ ਕੋਲੋਂ ਅਰਦਾਸ ਕਰਾਉਣ ਵੇਲੇ ਸ਼ਬਦ ਕਿਸੇ ਹੋਰ ਦੇ ਮਨ ਵਿਚੋਂ ਨਿਕਲਦੇ ਹਨ। ਇਨ੍ਹਾਂ ਅਰਦਾਸਾਂ ਰਾਹੀਂ ਵਾਹਿਗੁਰੂ ਨਾਲ ਮੇਲ ਹੀ ਨਹੀਂ ਹੋ ਸਕਦਾ ਮੰਗਾਂ ਪ੍ਰਵਾਨ ਹੋਣ ਦੀ ਤਾਂ ਗੱਲ ਰਹੀ ਇਕ ਪਾਸੇ ਜਦ ਮੇਲ ਨਹੀਂ ਹੋ ਸਕਿਆ ਮੰਗਾਂ ਭੀ ਪੂਰੀਆਂ ਨਹੀਂ ਹੋਣੀਆਂ ਗੁਰੂ ਗ੍ਰੰਥ ਸਾਹਿਬ ਵਿਚ ਮਨ ਦੇ ਸੰਬੰਧ ਵਿਚ ਜੀਵ ਦੀਆਂ ਮੰਗਾਂ ਦੀਆਂ ਉਦਾਹਰਣਾਂ ਬਹੁਤ ਮਿਲਦੀਆਂ ਹਨ, ਪਰੰਤੂ ਸਰੀਰ ਅਥਵਾ ਮਾਇਆ ਦੇ ਪਸਾਰੇ ਦੇ ਸੰਬੰਧ ਵਿਚ ਮੰਗਾਂ ਮੰਗਣੀਆਂ ਵਰਜੀਆਂ ਹਨ। ਜਿਹਾ ਕਿ ਦੱਸਿਆ :

'ਕਾਹੂ ਫਲ ਕੀ ਇਛਾ ਨਹੀ ਬਾਛੈ ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ'

ਗਉੜੀ ਸੁਖਮਨੀ ਮ: 5 ਪੰਨਾ 274

ਜੀਵ ਆਪਣੇ ਮਨਾਂ ਵਿਚ ਕਿਸੇ ਪ੍ਰਕਾਰ ਦੀ ਇਛਿਆ ਨਾ ਲੋੜੇ ਅਥਵਾ ਨਾ ਮੰਗੇ ॥ ਉਹ ਕੇਵਲ ਇਕੋ ਗੱਲ ਵਿਚ ਆਪਣੇ ਮਨਾਂ ਨੂੰ ਰਚਾ ਰਖਣ। ਉਹ ਹੈ ਵਾਹਿਗੁਰੂ ਦੀ ਭਗਤੀ ਅਤੇ ਉਸ ਦਾ ਜੱਸ ਕਰਨਾ। ਹੋਰ ਕੋਈ ਭੀ ਮੰਗ ਨਾ ਹੋਵੇ।

'ਮੰਗਣਾ ਤਾ ਸਚੁ ਇਕੁ ਜਿਸੁ ਤੁਸਿ ਦੇਵੈ ਆਪਿ ॥'

ਮ: 5 ਗਉੜੀ ਕੀ ਵਾਰ ਮ: 5 ਪੰਨਾ 321

ਜੇ ਜੀਵ ਨੇ ਕੁਛ ਮੰਗਣਾ ਹੀ ਹੈ ਤਾਂ ਸਦਾ ਰਹਿਣ ਵਾਲੇ ਇਕੋ ਇਕ ਅਟਲ ਵਾਹਿਗੁਰੂ ਨਾਲ ਮੇਲ ਦੀ ਮੰਗ ਮੰਗਣੀ ਲਾਭਦਾਇਕ ਹੈ ਕਿਉਂਕਿ ਵਾਹਿਗੁਰੂ ਆਪਣੇ ਆਪ (ਅਣਮੰਗਿਆ) ਹੀ ਆਪਣੇ ਵਿਸ਼ੇਸ਼ ਮਿਹਰ ਦੁਆਰਾ ਸਭ ਨੂੰ ਦੇਈ ਜਾਂਦਾ ਹੈ।

'ਧਨੁ ਨਹੀ ਬਾਛਹਿ ਸੁਰਗੁ ਨ ਆਛਹਿ ॥
ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ ॥'

ਪਉੜੀ, ਗਉੜੀ ਬਾਵਨ ਅਖਰੀ ਮ: 5 ਪੰਨਾ 251

ਜੀਵ ਧਨ ਨਹੀਂ ਲੋੜਦਾ ਅਤੇ ਸੁਰਗ ਭੀ ਨਹੀਂ ਮੰਗਦਾ। ਉਹ

ਆਪਣੇ ਅੱਤ ਪਿਆਰੇ ਵਾਹਿਗੁਰੂ ਦੇ ਚਰਨਾਂ ਦੀ ਧੂੜ ਮੰਗਦਾ ਹੈ ਉਹ ਵਾਹਿਗੁਰੂ ਤੋਂ ਕੁਰਬਾਨ ਹੋ ਕੇ ਉਸ ਦੇ ਹੁਕਮ ਅਤੇ ਉਸਦੀ ਰਜ਼ਾ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ ।

'ਪ੍ਰਭੂ ਛੱਡਿ ਹੋਰੁਜਿ ਮੰਗਣਾ ਸਭ ਬਿਖਿਆ ਰਸ ਛਾਰੁ ॥

ਸਲੋਕ ਮ: 5, ਰਾਮ ਕਲੀ ਕੀ ਵਾਰ ਮ: 5 ਪੰਨਾ 962

ਵਾਹਿਗੁਰੂ ਨਾਲ ਮੇਲ ਦੀ ਮੰਗ ਤੋਂ ਛੁਟ ਹੋਰ ਕੋਈ ਵੀ ਮੰਗ ਮੰਗੀ ਜਾਏ ਉਹ ਦੀਆਂ ਸਭ ਮੰਗਾਂ ਵਿਸ਼ ਸਮਾਨ ਹਨ ਅਤੇ ਸੁਆਹ ਸਮਾਨ ਹਨ ਭਾਵ ਉਨ੍ਹਾਂ ਤੋਂ ਲਾਭ ਤਾਂ ਕੀ ਹੋਣਾ ਹੈ ਹਾਨੀ ਅਵੱਸ਼ ਹੋਵੇਗੀ ।

'ਵਿਣੁ ਤੁਧੁ ਹੋਰਜਿ ਮੰਗਣਾ ਸਿਰ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ ॥

ਮ: 5 ਰਾਮ ਕਲੀ ਵਾਰ ਮ: 5 ਪੰਨਾ 958

ਹੇ ਵਾਹਿਗੁਰੂ ! ਤੇਰੇ ਨਾਲ ਮੇਲ ਦੀ ਮੰਗ ਤੋਂ ਛੁਟ ਹੋਰ ਕੋਈ ਭੀ ਮੰਗ ਮੰਗੀ ਜਾਵੇ ਤਾਂ ਉਸ ਨਾਲ ਮਨ ਨੂੰ ਦੁਖਾਂ ਤੋਂ ਉਪਰ ਹੋਰ ਦੁਖ ਹੋਣਗੇ । ਕਦੇ ਭੀ ਸੁਖ ਅਥਵਾ ਮਨ ਦੀ ਸ਼ਾਂਤੀ ਨਹੀਂ ਮਿਲੇਗੀ । ਹੇ ਵਾਹਿਗੁਰੂ ! ਤੂੰ ਜੀਵਾਂ ਨੂੰ ਸੰਤੋਖ ਉਪਜਾਉਣ ਵਾਲਾ ਆਪਣੇ ਨਾਮ ਦੇ ਸਿਮਰਨ ਦਾ ਦਾਨ ਹੀ ਦੇਹ ਜਿਸ ਨਾਲ ਮਨਾਂ ਦੀਆਂ ਭੁੱਖਾਂ ਅਥਵਾ ਤ੍ਰਿਸ਼ਨਾ ਮਿਟ ਜਾਣ । ਕਿਸੇ ਹੋਰ ਨਾਲ ਮੇਲ ਸਥਾਪਿਤ ਕਰਨ ਲਈ ਉਸ ਨਾਲ ਸਿਧੀਆਂ ਸੋਹੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ । ਗੱਲਾਂ ਕਰਨ ਤੋਂ ਬਿਨਾਂ ਮੇਲ ਹੋ ਹੀ ਨਹੀਂ ਸਕਦਾ । ਵਾਹਿਗੁਰੂ ਨਾਲ ਮੇਲ ਕਰਨ ਲਈ ਭੀ ਉਸ ਨਾਲ ਸਿਧੀਆਂ ਸੋਹੀਆਂ ਗੱਲਾਂ ਕਰਨੀਆਂ ਅਵੱਸ਼ ਲੜੀਦੀਆਂ ਹਨ । ਕੀ ਅਰਦਾਸਾਂ ਵਿਚ ਅਸੀਂ ਆਪਣੇ ਮਨ ਵਿਚ ਉਸ ਨਾਲ ਕੋਈ ਗੱਲ ਕਰਦੇ ਹਾਂ ? ਉਤਰ ਏਹ ਹੈ ਕਿ ਅਸੀਂ ਉਸ ਨਾਲ ਗੱਲਾਂ ਨਹੀਂ ਕਰਦੇ । ਸਾਨੂੰ ਚੇਤਾਵਨੀ ਦਿਤੀ ਗਈ ਹੈ ।

'ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥

ਗਉੜੀ ਪੂਰਬੀ ਮ: 5 ਪੰਨਾ 205

ਇਸ ਤੁਕ ਰਾਹੀਂ ਜੀਵਾ ਨੂੰ ਝਾੜ ਪਾਈ ਗਈ ਹੈ ਕਿ 'ਹੇ ਜੀਵਾਤਮਾ ! ਤੇਰੀ ਇਕੋ ਇਕ ਵਾਹਿਗੁਰੂ ਨਾਲ ਸਦਾ ਸਦਾ ਲਈ ਸੰਗਤ ਹੁੰਦੀ ਰਹਿੰਦੀ ਹੈ ਭਾਵ ਕਿ ਵਾਹਿਗੁਰੂ ਸਦਾ ਤੇਰੇ ਅੰਗ ਸੰਗ ਰਹਿੰਦਾ ਹੈ ਅਤੇ ਤੁਸੀਂ ਦੋਵੇਂ ਸਦਾ ਇਕੋ ਹੀ ਗ੍ਰਿਹ (ਘਰ) ਵਿਚ ਰਹਿੰਦੇ ਹੋ। ਫੇਰ ਭੀ ਤੁਸੀਂ ਦੋਵੇਂ ਰਲ ਕੇ ਆਪੋ ਵਿਚੀ- ਮਿਲ ਕੇ ਕੋਈ ਭੀ ਗੱਲ ਬਾਤ ਨਹੀਂ ਕਰਦੇ ਕਦੇ ਭੀ। ਤੁਹਾਨੂੰ ਆਪੋ ਵਿਚੀਂ ਗੱਲ ਬਾਤ ਜ਼ਰੂਰ ਹੀ ਕਰਨੀ ਚਾਹੀਦੀ ਹੈ। ਹੋਰ ਸੋਚਾਂ ਕਰਨ ਦੀ ਲੋੜ ਨਹੀਂ ਹੈ ਕਿਉਂਕਿ :

'ਕਹੁ ਨਾਨਕ ਕਰਤੇ ਕੀਆ ਬਾਤਾ ਜੋ ਕਿਛੁ ਕਰਣਾ ਸੁ ਕਰਿ ਰਹਿਆ ॥'

ਸਲੋਕ ਮ: 1 ਆਸਾ ਕੀ ਵਾਰ ਮ: 1 ਪੰਨਾ 470

ਜਦ ਸਰਬ ਸ਼ਕਤੀਵਾਨ ਸਰਬ ਕਲਾ ਸਮਰੱਥ ਇਕੋ ਇਕ ਵਾਹਿਗੁਰੂ ਬ੍ਰਹਮੰਡ ਦੇ ਸਭ ਕੰਮ ਜਾਂ ਤਾਂ ਆਪੇ ਆਪ ਕਰ ਰਿਹਾ ਹੈ ਅਤੇ ਜਾਂ ਆਪਣੇ ਹੁਕਮ, ਆਪਣੀ ਮਰਜ਼ੀ, ਰਜ਼ਾ ਅਥਵਾ ਭਾਣੇ ਅਨੁਸਾਰ ਹੋਰ ਕਿਸੇ ਕੋਲੋਂ ਕਰਵਾ ਰਿਹਾ ਹੈ ਤਾਂ ਸਾਡੀ ਕਿਸੇ ਭੀ ਕੰਮ ਲਈ ਚਿੰਤਾ ਕਰਨੀ ਅਥਵਾ ਸੋਚਾਂ ਵਿਚ ਪੈਣਾ ਬੇਲੋੜਾ ਹੈ। ਉਸ ਨੇ ਜੋ ਕੁਛ ਭੀ ਕਰਨਾ ਹੈ ਉਹੀ ਹੋ ਰਿਹਾ ਹੈ। ਤਾਂ ਤੇ ਜੀਵ ਨੂੰ ਸਭ ਜੰਜਾਲਾਂ ਦੇ ਚੱਕਰਾਂ ਵਿਚ ਪੈਣਾ ਛਡ ਕੇ ਕੇਵਲ ਵਾਹਿਗੁਰੂ ਨਾਲ ਉਸ ਦੀਆਂ ਗੱਲਾ ਕਰਨੀਆਂ ਹੀ ਸ਼ੁਭ ਹਨ। ਉਹ ਆਪਣੀਆਂ ਸੋਚਾਂ ਅਥਵਾ ਚਿੰਤਾਵਾਂ ਕੇਵਲ ਕਰਤੇ ਦੀਆ ਗੱਲਾਂ ਉਸ ਨਾਲ ਕਰਨ ਵਿਚ ਵਰਤੇ। ਹੋਰ ਸਭ ਕੰਮ ਕਰਦਾ ਹੋਇਆ ਇਨ੍ਹਾਂ ਦੀ ਹੋਂਦ ਅਥਵਾ ਇਨ੍ਹਾਂ ਦੇ ਸਿਟਿਆਂ ਤੋਂ ਮਨ ਨੂੰ ਨਿਰਲੇਪ ਰੱਖੇ।

ਇਹ ਗੱਲ ਭਲੀ ਭਾਂਤ ਮਨ ਵਿਚ ਦ੍ਰਿੜ ਕਰ ਲੈਣੀ ਚਾਹੀਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਜਿੰਨੇ ਭੀ ਉਪਦੇਸ਼ ਹਨ ਅਥਵਾ ਜੀਵਾਂ ਲਈ ਉਨ੍ਹਾਂ ਦੇ ਕਰਨ ਵਾਲੇ ਜਿੰਨੇ ਭੀ ਕੰਮ ਗੁਰੂ ਗ੍ਰੰਥ ਸਾਹਿਬ ਵਿਚ ਦੱਸੇ ਗਏ ਹਨ ਉਹ ਸਭ ਦੇ ਸਭ ਕੇਵਲ ਜੀਵ ਦੇ ਮਨ ਨੇ ਹੀ ਕਰਨੇ ਹਨ ਇਹ ਸਭ ਉਪਦੇਸ਼ ਕੇਵਲ ਮਨ ਲਈ ਹੀ ਹਨ। ਸਰੀਰ ਦੇ ਬਾਕੀ ਸਭ ਅੰਗਾਂ ਕੋਲੋਂ ਸਭ ਕੰਮ ਵਾਹਿਗੁਰੂ ਆਪ ਆਪਦੇ ਹੁਕਮ ਅਤੇ ਭਾਣੇ ਅਨੁਸਾਰ

ਕਰਵਾ ਲੈਂਦਾ ਹੈ। ਪਰ ਮਨ ਉਸ ਦੇ ਅਧੀਨ ਨਹੀਂ ਰਹਿੰਦਾ ਹੈ, ਜਦ ਇਸ ਵਿਚ ਹਉਮੈ ਦਾ ਵਾਸਾ ਹੋ ਜਾਂਦਾ ਹੈ। ਵਾਹਿਗੁਰੂ ਦੇ ਹੁਕਮ ਅਧੀਨ ਹੋਣ ਨਾਲ ਮਨ ਦੀ ਹਉਮੈ ਦੂਰ ਹੋ ਜਾਂਦੀ ਹੈ।

ਜੀਵ ਦੇ ਮਨ ਨੂੰ ਚਾਹੀਦਾ ਹੈ ਕਿ ਇਹ ਵਾਹਿਗੁਰੂ ਨੂੰ ਤੂੰ, ਤੈਨੂੰ ਅਥਵਾ ਤੇਰਾ ਆਦਿ ਸ਼ਬਦਾਂ ਨਾਲ ਸੰਬੋਧਨ ਕਰਕੇ ਪੁਕਾਰੇ ਅਤੇ ਉਸ ਨਾਲ ਉਸੇ ਦੀਆਂ ਹੀ ਗੱਲਾਂ ਕਰੇ। ਮਨ ਦੀਆਂ ਗੱਲਾਂ ਕੇਵਲ ਵਾਹਿਗੁਰੂ ਦੇ ਸੰਬੰਧ ਵਿਚ ਹੀ ਹੋਣ :

'ਆਖਣ ਸੁਨਣਾ ਤੇਰੀ ਬਾਣੀ ਤੂੰ ਆਪੇ ਜਾਣਹਿ ਸਰਬ ਵਿਡਾਣੀ ॥'

ਭੈਰਉ ਮ: 1 ਪੰਨਾ 1125

ਹੇ! ਵਾਹਿਗੁਰੂ ਤੂੰ ਸਭ ਦਾ ਮੋਹਰੀ ਅਥਵਾ ਸਰਵੋਤਮ ਹੈ ਅਤੇ ਤੂੰ ਆਪੇ ਹੀ ਸਭ ਕੁਛ ਜਾਣਦਾ ਹੈਂ ਕੋਈ ਇਹੋ ਜਿਹੀ ਗੱਲ ਜਾਂ ਕੰਮ ਨਹੀਂ ਹੈ ਜਿਸਦਾ ਤੈਨੂੰ ਪਤਾ ਨਾ ਹੋਵੇ। ਫੇਰ ਮੇਰਾ ਮਨ ਇਨ੍ਹਾਂ ਸੰਬੰਧੀ ਕੁਛ ਭੀ ਨਾ ਸੋਚੇ ਕਿਉਂਕਿ ਇਸ ਕੰਮ ਦੀ ਲੋੜ ਹੀ ਨਹੀਂ ਰਹਿ ਜਾਂਦੀ। ਮਨ ਨੇ ਸੋਚ ਕੇ ਜੋ ਕੁਛ ਆਖਣਾ ਹੈ ਅਥਵਾ ਸੁਣ ਕੇ ਜੋ ਕੁਛ ਸੋਚਣਾ ਹੈ ਤਾਂ ਉਹ ਹਨ ਕੇਵਲ ਤੇਰੀਆਂ ਗੱਲਾਂ, ਤੇਰੇ ਗੁਣਾਂ ਦੀਆਂ ਅਥਵਾ ਉਸਤਤ ਦੀਆਂ ਗੱਲਾਂ। ਹੋਰ ਕੰਮ ਬੇ ਲੋੜੇ ਹਨ ਬੇਅਰਥ ਹਨ।

'ਨਾਨਕ ਬੋਲੈ ਹਰਿ ਹਰਿ ਬਾਣੀ ॥'

ਸੂਹੀ ਮ: ੫ ਪੰਨਾ 732

ਗੁਰੂ ਨਾਨਕ ਦੇ ਰੂਪ ਵਿਚ ਗੁਰੂ ਅਰਜਨ ਦੇਵ ਦਸਦੇ ਹਨ ਕਿ ਜਦ ਭੀ ਉਹ ਕੋਈ ਗੱਲ ਕਰਦੇ ਹਨ ਉਹ ਕੇਵਲ ਸਭ ਦੋਖਾਂ ਦੇ ਨਾਸ਼ ਕਰਣ ਵਾਲੇ ਹਰੀ ਅਤੇ ਉਸਦੀਆਂ ਗੱਲਾਂ ਸਬੰਧੀ ਹੀ ਬੋਲਦੇ ਹਨ। ਹੋਰ ਕੋਈ ਭੀ ਗੱਲ ਚੰਗੀ ਨਹੀਂ ਹੈ।

'ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰ ਸਿਖਹੁ'

ਹਰਿ ਕਰਤਾ ਆਪਿ ਮੁਹਹੁ ਕਢਾਏ ॥

ਮ: 4, ਗਉੜੀ ਕੀ ਵਾਰ ਮ: 4 ਪੰਨਾ 308

ਹੇ ਗੁਰ ਸਿੱਖੋ (ਵਾਹਿਗੁਰੂ ਨਾਲ ਮੇਲ ਪ੍ਰਾਪਤ ਕਰਨ ਦੇ ਇੱਛਕ ਅਥਵਾ ਪਾਂਧੀ ਜੀਵੋ) ਇਹ ਗੱਲ ਜਾਣ ਲਵੋ ਕਿ ਵਾਹਿਗੁਰੂ ਦੇ ਗੁਣਾਂ ਦੀਆਂ ਗੱਲਾਂ ਸਦਾ ਸਦਾ ਸਥਿਰ ਰਹਿਣ ਵਾਲੀਆਂ ਹਨ ਸੱਤ ਸਰੂਪ ਹਨ ! ਹਰੀ ਕਰਤਾ ਰੂਪੀ ਵਾਹਿਗੁਰੂ ਆਪਣੀ ਮਿਹਰ ਦਵਾਰਾ ਹੀ ਆਪਣੇ ਗੁਣਾਂ ਦੀਆਂ ਗਲਾਂ ਜੀਵਾ ਦੇ ਮੁੱਖਾਂ ਵਿਚੋਂ ਆਪਣੇ ਭਾਣੇ ਅਨੁਸਾਰ ਕਢਾਉਂਦਾ ਹੈ । ਜੀਵ ਆਪ ਵਾਹਿਗੁਰੂ ਦੀ ਮਿਹਰ ਦਾ ਪਾਤ੍ਰ ਬਨਣ ਲਈ ਉਸ ਨਾਲ ਗਲਾਂ ਕਰਨ ਦੇ ਜਤਨ ਕਰੀ ਜਾਵੇ ।

'ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੇ ਨ ਭੰਗ ॥

ਸਲੋਕ ਮ: ੫, ਰਾਮਕਲੀ ਕੀ ਵਾਰ ਮ: ੫ ਪੰਨਾ 318 ॥

ਜਿਹੜਾ ਜੀਵ ਕੇਵਲ ਇੱਕੋ ਇੱਕ ਵਾਹਿਗੁਰੂ ਨਾਲ ਉਸੇ ਦੀਆਂ ਗੱਲਾਂ ਬਾਤਾਂ ਰਾਹੀਂ ਗੋਸਟੀ ਕਰੇਗਾ ਉਸਦਾ ਮੂੰਹ ਕਦੇ ਭੀ ਹਉਮੈਂ ਦੀ ਮੈਲ ਨਾਲ ਮੈਲਾ ਨਹੀਂ ਹੋਵੇਗਾ, ਸਗੋਂ ਪਵਿੱਤ੍ਰ ਹੋ ਜਾਏਗਾ । ਗੁਰੂ ਗ੍ਰੰਥ ਸਾਹਿਬ ਵਿਚ ਵਾਹਿਗੁਰੂ ਨਾਲ ਸਿੱਧੇ ਸੌਂਹੇ ਗਲਾਂ ਕਰਨ ਦੀ ਸ਼ਬਦਾਵਲੀ ਦੀਆਂ ਕਈ ਪ੍ਰਕਾਰ ਗਲਾਂ ਦੀਆਂ ਉਦਾਹਰਣਾ ਮਿਲਦੀਆਂ ਹਨ । ਫਾਰਸੀ ਭਾਸ਼ਾ ਬੋਲਾ ਰਾਹੀਂ ਦੱਸਿਆ ਹੈ । ਕਿ ਗੁਰੂ ਨਾਨਕ ਦੇਵ ਵਾਹਿਗੁਰੂ ਨਾਲ ਕਿਵੇ ਗਲ ਕਰਦੇ ਹਨ :

'ਯਕ ਅਰਜ ਗੁਫਤਮ ਪੇਸ ਤੋਂ ਦਰ ਗੋਸ ਕੁਨ ਕਰਤਾਰ ॥'

ਤਿਲੰਗ ਮ: 1 ਪੰਨਾ 721

ਸ੍ਰਿਸਟੀ ਦੇ ਰਚਨਹਾਰ ਕਰਤਾਰ ਰੂਪੀ ਹੇ ਵਾਹਿਗੁਰੂ । ਮੈਂ ਤੇਰੇ ਨਾਲ ਇਕ ਗੱਲ ਕਰਦਾ ਹਾਂ । ਤੂੰ ਅਪਣੇ ਕੰਨਾ ਅੰਦਰ ਇਹ ਅਰਜ ਧਰ ਲੈ ਅਥਵਾ ਇਸਨੂੰ ਧਿਆਨ ਨਾਲ ਸੁਣ ਲੈ ਇਸ ਤੁਕ ਦੇ ਸੰਬੰਧ ਵਿਚ ਬੋਲ ਕੀ ਸਨ ਉਨ੍ਹਾਂ ਦਾ ਸਾਰੰਸ ਇਸ ਪ੍ਰਕਾਰ ਦਰਸਾਇਆ ਹੈ :-

'ਨਾਨਕ ਬਗੋਯਦ ਜਨ ਤੁਰਾ ਤੇਰੇ ਚਾਕਰਾਂ ਪਾ ਖਾਕ ॥''

ਤਿਲਗ ਮ: 1 ਪੰਨਾ 721

ਵਾਹਿਗੁਰੂ ਤਾਂ ਆਪੇ ਸਭ ਕੁਛ ਜਾਣਦਾ ਹੈ ਉਸ ਨੂੰ ਬੋਲ ਕੇ ਅਥਵਾ ਗਲਾਂ

ਰਾਹੀਂ ਹੋਰ ਕੁਛ ਭੀ ਦੱਸਣ ਦੀ ਲੋੜ ਨਹੀਂ ਰਹਿ ਜਾਂਦੀ। ਪ੍ਰੰਤੂ ਮਨ ਨੂੰ ਕੰਮ ਤੇ ਲਾਈ ਰਖਣ ਲਈ ਗੁਰੂ ਨਾਨਕ ਦੇਵ ਇਸ ਤੋਂ ਕਹਾਉਂਦੇ ਹਨ ਕਿ 'ਹੇ ਵਾਹਿਗੁਰੂ ! ਮੈਂ ਤੇਰੇ ਹੀ ਚਾਕਰਾਂ ਦੇ, ਜਿਹੜੇ ਤੇਰੇ ਹੁਕਮ ਅਤੇ ਭਾਣੇ ਅਨੁਸਾਰ ਆਪਣੇ ਜੀਵਨ ਬਤੀਤ ਕਰਦੇ ਹਨ, ਪੈਰਾਂ ਦੀ ਮਿਟੀ ਅਥਵਾ ਧੂੜ ਹਾਂ ਭਾਵ ਸਭਨਾਂ ਦੇ ਸਾਹਵੇਂ ਮੇਰੀ ਆਪਣੀ ਹਸਤੀ ਅਥਵਾ ਹੋਂਦ ਕੁਛ ਭੀ ਨਹੀਂ ਹੈ। ਮੈਂ ਤਾਂ ਜੇ ਕੁਛ ਭੀ ਹਾਂ ਕੇਵਲ ਤੇਰੇ ਆਸਰੇ ਹੀ ਹਾਂ।' ਹੁਣ ਗੁਰੂ ਗ੍ਰੰਥ ਸਾਹਿਬ ਵਿਚੋਂ ਕੁਛ ਹੋਰ ਉਦਾਹਰਣਾਂ ਦੇਣ ਦਾ ਯਤਨ ਕੀਤਾ ਜਾਂਦਾ ਹੈ ਜਿਨ੍ਹਾਂ ਨਾਲ ਵਾਹਿਗੁਰੂ ਨਾਲ ਗਲਾਂ ਕਰਨ ਦੇ ਭਿੰਨ ਭਿੰਨ ਪਖ ਦਰਸਾਏ ਜਾਣਗੇ। ਫੇਰ ਭੀ ਸਾਰੇ ਪਖ ਪੂਰਨੇ ਤਾਂ ਕਠਨ ਜਾਪਦੇ ਹਨ :

'ਹੱਕਾ ਕਬੀਰ ਕਰੀਮ ਤੂ ਬੇ ਐਬ ਪ੍ਰਵਦਗਾਰ ॥'

ਤਿਲੰਗ ਮ: ੧ ਪੰਨਾ 721

'ਹੇ ਵਾਹਿਗੁਰੂ ! ਤੂੰ ਹੱਕ, ਹਕਾ ਅਥਵਾ ਸੱਚਾ ਹੈਂ ਭਾਵ ਤੂੰ ਸਦਾ ਸਲਾਮਤ ਟਿਕਿਆ ਹੋਇਆ ਰਹਿਣ ਵਾਲਾ ਹੈ। ਤੂੰ ਕਬੀਰ ਅਥਵਾ ਸਭ ਤੋਂ ਵਡਾ ਪਰਮ ਪੁਰਖ ਪ੍ਰਭੂ ਹੈਂ, ਤੂੰ ਕਰੀਮ ਅਥਵਾ ਸਭ ਉਤੇ ਬਖਸ਼ਿਸ਼ਾਂ ਕਰਨ ਵਾਲਾ ਮਿਹਰ ਸਾਗਰ ਗਬਿੰਦ ਹੈਂ । ਤੂੰ ਬੇ ਐਬ ਸਭ ਪ੍ਰਕਾਰ ਦੇ ਦੋਖਾਂ ਅਥਵਾ ਨੁਕਸਾਂ ਤੋਂ ਬਾਹਰ ਬੇਦਾਗ ਨਿਰਲੇਪ ਤੇ ਬੇਦਾਗ ਹੈਂ। ਅਤੇ ਤੂੰ ਸਭ ਦਾ ਪਰਵਰਦਿਗਾਰ ਅਥਵਾ ਸਭ ਨੂੰ ਪਾਲਣ ਪੋਸਣ ਵਾਲਾ ਦਾਨੀ ਰਾਜ਼ਿਕ ਅਥਵਾ ਗੋਪਾਲ ਹੈਂ। ਅਸੀਂ ਸਾਰੇ ਦੇ ਸ਼ਾਰੇ ਜੀਵ ਕੇਵਲ ਤੇਰੇ ਆਸਰੇ ਹੀ ਜੀ ਰਹੇ ਹਾਂ।

ਗੁਰੂ ਗ੍ਰੰਥ ਸਾਹਿਬ ਵਿਚ ਵਾਹਿਗੁਰੂ ਨਾਲ ਉਸਦੇ ਗੁਣਾਂ ਦੀਆਂ ਗਲਾਂ ਬਾਤਾਂ ਕਰਨ ਦੇ ਇਸ ਪ੍ਰਕਾਰ ਦੇ ਢੰਗ ਤਾਂ ਬਹੁਤ ਦਰਸਾਏ ਗਏ ਹਨ। ਕਈ ਪ੍ਰਕਾਰ ਦੀਆਂ ਅਰਦਾਸਾਂ ਅਤੇ ਬੇਨਤੀਆਂ ਦੀਆਂ ਗਲਾ ਕਰਨ ਦੀ ਸ਼ਬਦਾਵਲੀ ਦੱਸੀ ਗਈ ਹੈ। ਇਕ ਹੋਰ ਗਲ ਇੰਜ ਹੈ :

'ਤੂੰ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨਾ ਹੋਈ ॥

ਬਲਿਹਾਰੀ ਕੁਦਰਤਿ ਵਸਿਆ ਤੇਰਾ ਅੰਤੁ ਨ ਜਾਈ ਲਖਿਆ ॥......

ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ ਜਿਨਿ ਕੀਤੀ ਸੋ ਪਾਰ ਪਾਇਆ ॥'

ਸਲੋਕ ਮ: ੧ ਆਸਾ ਕੀ ਵਾਰ ਮ: ੧ ਪਨਾ 470

'ਹੇ ਵਾਹਿਗੁਰੂ ! ਤੂੰ ਸਭ ਕੁਝ ਕਰਨ ਵਾਲਾ ਕਰਤਾ ਹੈਂ। ਮੈਂ ਕੁਛ ਭੀ ਕਰਨ ਜੋਗਾ ਨਹੀਂ ਹਾ। ਜੇ ਮੈਂ ਕੁਛ ਕਰਨ ਦਾ ਯਤਨ ਕਰਾਂ ਭੀ ਤਾਂ ਭੀ ਮੈਥੋਂ ਕੁਛ ਨਹੀਂ ਹੋ ਸਕੇਗਾ। ਮੈਂ ਤਾ ਤੈਥੋਂ ਬਲਹਾਰੇ ਜਾਂਦਾ ਹਾਂ ਕਿ ਤੂੰ ਕਿਵੇਂ ਸਾਰੀ ਕੁਦਰਤ ਅਥਵਾ ਮਾਇਆ ਦੀ ਸਾਰੀ ਖੇਲ ਵਿਚ ਭਰਪੂਰ ਪਸਰਿਆ ਹੋਇਆ ਹੈਂ। ਤੇਰਾ ਅੰਤ ਕੋਈ ਭੀ ਪਾ ਨਹੀਂ ਸਕਦਾ। ਤੂੰ ਸੱਚਾ ਅਥਵਾ ਸਲਾਮਤ ਸਭ ਦਾ ਸਾਹਿਬ ਅਥਵਾ ਮਾਲਿਕ ਹੈਂ। ਤੇਰੀ ਸਿਫਤ ਅਥਵਾ ਜੱਸ ਕਰਨਾ ਸਲਾਹੁਣ ਯੋਗ ਹੈ। ਜਿਸ ਨੇ ਭੀ ਤੇਰੀ ਸਿਫਤ ਕੀਤੀ ਉਹ ਮਾਇਆ ਜੰਜਾਲ ਵਿਚੋਂ ਮੁਕਤ ਹੋ ਗਿਆ। ਅਖੀਰ ਵਿਚ ਵਾਹਿਗੁਰੂ ਅਗੇ ਸਭ ਕੁਛ ਅਤੇ ਆਪਾ ਅਰਪਣ ਕਰਕੇ ਇਕ ਬੇਨਤੀ ਕਰਨੀ ਦੱਸੀ ਹੈ। ਜੈਹਾ ਕਿ :

'ਤੁਝ ਬਿਨੁ ਕਵਨੁ ਹਮਾਰਾ ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ'

ਗਉੜੀ ਮ: ਪ ਪੰਨਾ 206

'ਹੇ ਵਾਹਿਗੁਰੂ ! ਤੂੰ ਮੇਰਾ ਪ੍ਰੀਤਮ ਪਿਆਰਾ ਹੈਂ। ਤੂੰ ਮੇਰੇ ਪ੍ਰਾਣਾਂ ਦਾ ਆਸਰਾ ਹੈਂ। ਮੈਂ ਜਿੰਨੇ ਭੀ ਸਾਹ ਲੈ ਰਿਹਾ ਹਾਂ ਸਭ ਦੇ ਸਭ ਤੇਰੇ ਹੀ ਆਸਰੇ ਨਾਲ ਲੈ ਰਿਹਾ ਹਾਂ। ਤੇਰੇ ਭਰੋਸੇ ਤੇ ਹੀ ਜੀਅ ਰਿਹਾ ਹਾਂ। ਤੈਥੋਂ ਛੁਟ ਸਾਡਾ ਹੋਰ ਕੋਈ ਭੀ ਅਪਣਾ ਨਹੀ ਹੈ।' ਆਤਮਿਕ ਮਾਰਗ ਦੇ ਪਾਂਧੀਉ ਅਥਵਾ ਹੇ ਗੁਰੂ ਸਿਖੋ ! ਆਵੋ ਅਸੀਂ ਉਪਰੋਕਿਤ ਉਦਾਹਰਣਾਂ ਅਤੇ ਗੁਰੂ ਗ੍ਰੰਥ ਸਾਹਿਬ ਦੇ ਹੋਰ ਉਪਦੇਸ਼ਾਂ ਨੂੰ ਧਿਆਨ ਵਿਚ ਰੱਖੀਏ ਅਤੇ ਉਨ੍ਹਾਂ ਅਨੁਸਾਰ 'ਵਾਹਿਗੁਰੂ ਨੂੰ ਸੰਬੋਦਤ ਕਰਕੇ ਉਸ ਨਾਲ ਸਿਧੇ ਸੋਹੇ ਆਪਣੇ ਆਪਣੇ ਮਨਾਂ ਵਿਚ ਕੇਵਲ ਉਸਦੇ ਗੁਣਾਂ ਦੀਆਂ ਹੀ ਗਲਾਂ ਬਾਤਾਂ ਬੇਨਤੀਆ ਅਥਵਾ ਅਰਦਾਸਾਂ ਆਪਣੀ ਆਪਣੀ ਨਿਜੀ ਮਾਤ ਬੋਲੀ ਵਿਚ ਪੁਕਾਰ ਪੁਕਾਰ ਕੇ ਕਰੀਏ। ਭਲੀ ਭਾਂਤ ਸੋਚ ਕੇ ਕਰੀਏ ਅਤੇ ਲਾਭ ਲਈਏ।



**ਪ੍ਰਸ਼ਨ** ਧਰਮ ਗਰੰਥਾਂ ਤੋਂ ਕੀਤੇ ਹੋਏ ਪਾਠ ਅਭਿਆਸ ਅਤੇ ਰਬ ਦੇ ਨਾਮ ਜਪਣ ਦੀ ਕਿਰਿਆ ਦੋਹਾਂ ਵਿਚ ਆਪੋ ਵਿਚੀਂ ਕੀ ਭੇਦ ਅੰਤਰ ਅਥਵਾ ਫਰਕ ਹੈ ?

**ਉਤਰ** 'ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥ 658
ਬਿਆਸ ਬਿਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥ 2 ॥
'ਬੇਦ ਪੜਹਿ ਸੰਪੂਰਨਾ ਤਤੂ ਸਾਰ ਨ ਪੇਖੰ ॥ 1099
'ਛਾਡਿ ਕਤੇਬ ਰਾਮ ਭਜੁ ਬਉਰੇ ਜੁਲਮ ਕਰਤ ਹੈ ਭਾਰੀ ॥
477
ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥
'ਚਾਰੇ ਵੇਦ ਬ੍ਰਹਮੇ ਕਉ ਦੀਏ ਪੜਿ ਪੜਿ ਕਰੇ ਵੀਚਾਰੀ
ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ ॥
'ਜੁਗਿ ਚਤੁਰ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ ॥
1015-1016
ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ ॥ 5 ॥
'ਬੇਦ ਪੜਹਿ ਪੜਿ ਬਾਦ ਵਖਾਣਹਿ।
ਘਟ ਮਹਿ ਬ੍ਰਹਮੁ ਤਿਸੁ ਸਬਦ ਨ ਪਛਾਣਹਿ ॥ 1058
ਗੁਰਮੁਖਿ ਹੋਵੈ ਸੋ ਤਤੁ ਬਿਲੋਵੈ ਰਸਨਾ ਹਰਿ ਰਸੁ ਤਾਹਾ ਹੈ ॥ 11 ॥'
'ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾ ਕਾ ਅਭਿਆਸੁ ॥ 1377
ਹਰਿ ਨਾਮੁ ਚਿਤਿ ਨ ਆਵਈ ਨਹ ਨਿਜ ਘਰਿ ਹੋਵੈ ਵਾਸੁ ॥
ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ ।'॥
'ਪੜਿ ਪੜਿ ਪੰਡਿਤ ਮੋਨੀ ਥਾਕੇ ਭੇਖੀ ਮੁਕਤਿ ਨ ਪਾਈ ॥ 440
ਨਾਨਕ ਬਿਨੁ ਭਗਤੀ ਜਗੁ ਬਉਰਾਨਾ ਸਚੈ ਸਬਦਿ ਮਿਲਾਈ ॥ 3 ॥'
'ਦੀਵਾ ਬਲੈ ਅੰਧੇਰਾ ਜਾਇ ॥ ਬੇਦ ਪਾਠ ਮਤਿ ਪਾਪਾ ਖਾਇ ॥
(ਸਲੋਕ ਮ: ੧ (17) 791
ਉਗਵੈ ਸੂਰ ਨ ਜਾਪੈ ਚੰਦੁ ॥ ਜਹ ਗਿਆਨ ਪ੍ਰਗਾਸੁ ਅਗਿਆਨ ਮਿਟੰਤ ।
ਬੇਦ ਪਾਠ ਸੰਸਾਰ ਕੀ ਕਾਰ ॥ ਪੜ੍ਹਿ ਪੜ੍ਹਿ ਪੰਡਿਤ ਕਰਹਿ ਬੀਚਾਰ ॥

ਬਿਨੁ ਬੂਝੇ ਸਭ ਹੋਇ ਖੁਆਰ ॥ ਨਾਨਕ ਗੁਰਮੁਖਿ ਉਤਰਸਿ ਪਾਰਿ ॥ ।॥

'ਪੰਡਿਤ ਪੜਦੇ ਜੋਤਕੀ ਨਾ ਬੁਝਹਿ ਬੀਚਾਰਾ ॥
ਸਭ ਕਿਛੁ ਤੇਰਾ ਖੇਲੁ ਹੈ ਸਚੁ ਸਿਰਜਣਹਾਰਾ ॥
ਜਿਸੁ ਭਾਵੈ ਤਿਸੁ ਬਖਸਿ ਲੈਹਿ ਸਚਿ ਸ਼ਬਦਿ ਸਮਾਈ ॥ 4 ॥'

'ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ ॥ 981
ਸਤ ਸੰਗਤਿ ਮਿਲੈ ਤ ਦ੍ਰਿੜਤਾ ਆਵੈ ਹਰਿ ਰਾਮ ਨਾਮਿ
ਨਿਸਤਾਰੇ ॥ 3 ॥'

'ਮਾਇਆ ਧਾਰੀ ਅਤਿ ਅੰਨ੍ਹਾ ਬੋਲਾ । ਸ਼ਬਦੁ ਨ ਸੁਣਈ
ਬਹੁ ਰੋਲ ਘਚੋਲਾ ॥ 313

ਗੁਰਮਖਿ ਜਾਪੈ ਸ਼ਬਦਿ ਲਿਵ ਲਾਇ ॥ ਹਰਿ ਨਾਮੁ ਸੁਣਿ
ਮੰਨੇ ਹਰਿ ਨਾਮਿ ਸਮਾਇ ॥'

'ਹਠੁ ਅਹੰਕਾਰੁ ਕਰੈ ਨਹੀ ਪਾਵੈ ॥ ਪਾਠ ਪੜੈ ਲੇ
ਲੋਕ ਸੁਣਾਵੈ ॥ 905-906

ਤੀਰਥਿ ਭਰਮਸਿ ਬਿਆਧਿ ਨ ਜਾਵੈ ॥ ਨਾਮ ਬਿਨਾ ਕੈਸੇ
ਸੁਖੁ ਪਾਵੈ ॥ 4 ॥'

'ਆਚਾਰੀ ਨਹੀ ਜੀਤਿਆ ਜਾਇ ॥ ਪਾਠ ਪੜੈ ਨਹੀ
ਕੀਮਤਿ ਪਾਇ ॥ 355

ਅਸਟਦਸੀ ਚਹੁ ਭੇਦੁ ਨ ਪਾਇਆ ॥ ਨਾਨਕ ਸਤਿਗੁਰਿ
ਬ੍ਰਹਮ ਦਿਖਾਇਆ ॥ 5 ॥ 20 ॥'

'ਗਉੜੀ ਗੁਆਰੇਰੀ ਮਹਲਾ 4 ਚਉਥਾ ਚਉਪਦੇ ੧ੴ ਸਤਿਗੁਰ
ਪ੍ਰਸਾਦਿ ।।

ਪੰਡਿਤ ਸ਼ਾਸਤ ਸਿੰਮ੍ਰਿਤਿ ਪੜਿਆ ॥ ਜੋਗੀ ਗੋਰਖੁ ਗੋਰਖੁ ਕਰਿਆ ।
ਮੈ ਮੂਰਖ ਹਰਿ ਹਰਿ ਜਪੁ ਪੜਿਆ ॥ 1 ॥' 163

'ਕੋਈ ਪੜਤਾ ਸਹਸਕਿਰਤਾ ਕੋਈ ਪੜੈ ਪੁਰਾਨਾ

ਕੋਈ ਨਾਮੁ ਜਪੈ ਜਤਮਾਲੀ ਲਾਗੈ ਤਿਸੈ ਧਿਆਨਾ ॥
ਅਬਹੀ ਕਬਹੀ ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ ॥ 1 ॥'
(ਰਾਮਕਲੀ ਮ: 1 ਘਰ 2 ਚਉਪਦੇ ੧ਓ......ਪ੍ਰਸਾਦਿ ॥ 876
'ਹਮ ਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ
ਮਰਹਿ ॥ 3 ॥' 970
'ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥ 937
ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ ॥
ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ ॥
ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ ॥ 53 ॥'
'ਪਾਂਡੇ ਐਸਾ ਬ੍ਰਹਮ ਬੀਚਾਰੁ ॥ 355
ਨਾਮੇ ਸੁਚਿ ਨਾਮੋ ਪੜਉ ਨਾਮੇ ਚਜੁ ਆਚਾਰੁ ॥ 1 ॥ ਰਹਾਉ ॥
'ਬੇਦ ਕਤੇਬ ਸਿੰਮ੍ਰਿਤਿ ਸਭ ਸਾਸਤ ਇਨ ਪੜਿਆ
ਮੁਕਤਿ ਨ ਹੋਈ ॥' 747
'ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ ॥'......1350
'ਰਾਮ ਪੜਹੁ ਮਨਿ ਕਰਹੁ ਬੀਚਾਰੁ ॥
ਗੁਰ ਪਰਸਾਦੀ ਮੈਲੁ ਉਤਾਰੁ ॥ ੧ ॥ ਰਹਾਉ 230
'ਪੜਿ ਪੜਿ ਪੰਡਿਤ ਮੋਨੀ ਥਕੇ ਦੇਸੰਤਰੁ ਭਵਿ ਥਕੇ ਭੇਖਧਾਰੀ
(ਸਲੋਕ ਮ: 3) 1246
ਦੂਜੈ ਭਾਇ ਨਾਉ ਕਦੇ ਨ ਪਾਇਨਿ ਦੁਖੁ ਲਾਗਾ ਅਤਿ ਭਾਰੀ ॥
ਮੂਰਖ ਅੰਧੇ ਤ੍ਰੈ ਗੁਣ ਸੇਵਹਿ ਮਾਇਆ ਕੈ ਬਿਉਹਾਰੀ ॥
ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ ॥
ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ ॥ ੧ '
'ਚਾਰੇ ਵੇਦ ਹੋਏ ਸਚਿਆਰ । ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥
470

ਭਾਉ ਭਗਤਿ ਕਰਿ ਨੀਚ ਸਦਾਏ ॥ 2 ॥
ਤਉ ਨਾਨਕ ਮੋਖੰਤਰ ਪਾਏ ॥ 13 ॥

'ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥ 467
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥ ੧ ॥' ... 9

ਭਾਂਤ ਭਾਂਤ ਦੇ ਧਰਮ ਗਰੰਥਾਂ ਵਿਚ ਜੋ ਕੁਛ ਭੀ ਲਿਖਿਆ ਹੈ ਉਸ ਲਿਖਤ ਲਈ ਕੇਵਲ ਚਉਂਤੀ ਅਖਰ ਹਿੰਦੀ ਲਿੱਪੀ ਦੇ (ਜਾਂ ਪੈਂਤੀ ਅੱਖਰ ਗੁਰਮੁਖੀ ਲਿੱਪੀ ਦੇ ਵਰਤੇ ਗਏ ਹਨ ਭਾਵ ਸਾਰੇ ਧਰਮ ਗਰੰਥਾਂ ਵਿਚ ਚਉਂਤੀ ਅੱਖਰ ਹਨ।

ਏਹ ਅੱਖਰ ਰਬਦੇ ਨਾਮ ਦੇ ਅੱਖਰ ਦੇ ਤੁੱਲ ਨਹੀਂ ਹੋ ਸਕਦੇ ॥
ਰਬਦੇ ਨਾਮ ਦਾ ਅੱਖਰ ਓਐ ਹੈ (ੴ) ॥
ਹਿੰਦੀ ਲਿੱਪੀ ਦੇ ਚਉਂਤੀ ਅਖਰ ਏਹ ਹਨ ॥ ਕ ਖ ਗ ਘ ਙ
ਚ ਛ ਜ ਝ ਞ    ਟ ਠ ਡ ਢ ਣ    ਤ ਥ ਦ ਧ ਨ
ਪ ਫ ਬ ਭ ਮ    ਯ ਰ ਲ ਵ    ਸ ਹਸ਼ ਕਸ਼ ਖਸ਼

ਧਰਮ ਗਰੰਥਾਂ ਵਿਚ ਰਬਦੇ ਸੰਬੰਧ ਵਿਚ ਜਿੰਨੀਆਂ ਭੀ ਗੱਲਾਂ ਲਿਖੀਆਂ ਹਨ ਉਨ੍ਹਾਂ ਵਿਚੋਂ ਜੀਵ ਦੇ ਕੰਮ ਆਉਣ ਵਾਲੇ ਉਪਦੇਸ਼ ਪ੍ਰਮੁਖ ਹਨ ਕਿ ਜਿਨਾ ਨੂੰ ਧਾਰਣ ਕਰਕੇ ਜੀਵ ਰਬ ਨਾਲ ਇਕਮਿਕ ਹੋ ਸਕਦਾ ਹੈ। ਜੇ ਇਨਾਂ ਉਪਦੇਸ਼ਾਂ ਨੂੰ ਬਾਰ ਬਾਰ ਪੜੀ ਜਾਈਏ ਭਾਵ ਇਨ੍ਹਾਂ ਦਾ ਪਾਠ ਜਾਂ ਅਭਿਆਸ ਕਰੀ ਜਾਈਏ ਨ ਸਮਝੀਏ ਨਾ ਬੁਝੀਏ ਨਾ ਵੀਚਾਰ ਕਰੀਏ ਨਾ ਹੀ ਅਪਣੇ ਜੀਵਨ ਵਿਚ ਇਨ੍ਹਾਂ ਨੂੰ ਢਾਲ ਕੇ ਧਾਰਨ ਕਰੀਏ ਤਾਂ ਏਹੋ ਜੇਹਾ ਪਾਠ ਨਿਸਫਲ ਹੈ । ਜਿਵੇਂ ਇਕ ਵੈਦ ਆਪਣੇ ਰੋਗੀ ਨੂੰ ਲਿਖ ਕੇ ਦੇ ਜਾਵੇ ਕਿ ਅਮਕੀ ਦਵਾਈ ਖਾਈ ਜਾਣੀ। ਇਸ ਨਾਲ ਰੋਗ ਹਟ ਜਾਏਗਾ। ਰੋਗੀ ਉਸ ਲਿਖਤ ਦਾ ਪਾਠ ਕਰੀ ਗਿਆ।

ਰੋਗ ਨਹੀਂ ਹਟਿਆ। ਰੋਗ ਤਾਂ ਹੀ ਹਟੇਗਾ ਜਦ ਰੋਗੀ ਲਿਖੀ ਹੋਈ ਦਵਾਈ ਦਾ ਪ੍ਰਯੋਗ ਕਰੇਗਾ। ਇਸੇ ਪਰਕਾਰ ਲਿਖੇ ਹੋਏ ਉਪਦੇਸ ਦੇ ਜਿਨੇ ਮਰਜ਼ੀ ਪਾਠ ਕਰੀ ਜਾਓ। ਓਨਾ ਚਿਰ ਫਲਦਾਇਕ ਨਹੀਂ ਹੋਣਗੇ ਜਿਨਾ ਚਿਰ ਉਨ੍ਹਾਂ ਉਪਦੇਸ਼ਾਂ ਨੂੰ ਧਾਰਨ ਕਰਕੇ ਉਸ ਢੰਗ ਨਾਲ ਲਿਖੇ ਕੰਮ ਸੰਪੂਰਨ ਨਹੀਂ ਕਰਦੇ।

ਧਰਮ ਗਰੰਥਾਂ (ਵੇਦ ਪੁਰਾਣ, ਸ਼ਾਸਤ੍ਰ, ਸਿਮ੍ਰਿਤੀਆਂ, ਸ੍ਰਤੀਆਂ ਤੌਰੀਤ ਬਾਈਬਲ ਕੁਰਾਣ ਅਤੇ ਗੁਰੂ ਗਰੰਥ ਸਾਹਿਬ ਆਦਿ) ਵਿਚ ਜਿੰਨੇ ਭੀ ਉਪਦੇਸ ਲਿਖੇ ਹੋਏ ਹਨ ਉਨ੍ਹਾਂ ਵਿਚੋਂ ਮਹੱਤਤਾ ਰਬ ਦਾ ਨਾਮ ਜਪਣ ਨੂੰ ਦਿਤੀ ਗਈ ਹੈ। ਸਾਰੇ ਦੇ ਸਾਰੇ ਹੋਰ ਉਪਦੇਸ ਕਿਸੇ ਨਾ ਕਿਸ ਰੂਪ ਵਿਚ ਨਾਮ ਜਪਣੇ ਤੇ ਹੀ ਆ ਕੇ ਸੰਪੂਰਣ ਹੁੰਦੇ ਹਨ ਸੋ ਪਾਠ ਕਰਨ ਨੂੰ ਜੇ ਬ੍ਰਿਛ ਦਾ ਬੀਜ ਸਮਝ ਲਈਏ ਤਾਂ ਰਬ ਦੇ ਨਾਮ ਜਪਣ ਨੂੰ ਸੰਪੂਰਣ ਬ੍ਰਿਛ ਕਹਿ ਸਕਦੇ ਹਾਂ। ਜਿਵੇਂ ਬ੍ਰਿਛ ਅਤੇ ਉਸ ਦੇ ਬੀਜ ਵਿਚ ਅੰਤਰ ਹੈ। ਇਸੇ ਤਰ੍ਹਾਂ ਨਾਮ ਜਪਣ ਦੀ ਕ੍ਰਿਆ ਅਤੇ ਪਾਠ ਕਰਨ ਦੇ ਕੰਮ ਵਿਚ ਅੰਤਰ ਹੈ। ਧਰਮ ਗਰੰਥਾਂ ਦੀਆਂ ਲਿਖਤਾਂ ਦੇ ਪੜ੍ਹਨੇ, ਪਾਠ ਕਰਨੇ, ਪਾਠ ਸੁਨਣੇ, ਪਾਠ ਸੁਨਾਉਣੇ, ਗਾ ਕੇ ਸੁਨਣੇ ਜਾਂ ਗਾਕੇ ਸੁਨਾਉਣੇ ਦੀਆਂ ਕ੍ਰਿਆਵਾਂ ਵਿਚ ਆਪੋ ਵਿਚੀਂ ਕੋਈ ਅੰਤਰ ਨਹੀਂ, ਸਭ ਦਾ ਫਲ ਇਕ ਸਮਾਨ ਹੈ। ਫਲ ਦਾ ਵਧ ਜਾਂ ਘਟ ਹੋਣਾ ਕੇਵਲ ਇਨ੍ਹਾਂ ਗਲਾਂ ਉਤੇ ਆਧਾਰਤ ਹੈ ਕਿ ਜੀਵ ਪਾਠ ਨੂੰ ਕਿਨਾ ਕੁ ਸਮਝਦਾ ਅਤੇ ਬੁਝਦਾ ਹੈ ਅਤੇ 'ਇਨ੍ਹਾਂ ਵਿਚ ਲਿਖੇ ਹੋਏ ਉਪਦੇਸਾਂ ਨੂੰ ਕਿਨਾ ਪ੍ਰਯੋਗ ਵਿਚ ਲਿਆ ਕੇ ਰਬੀ ਹੁਕਮ ਅਧੀਨ ਕੰਮ ਕਰਦਾ ਹੈ। ਪਾਠ ਸੁਨਣੇ ਤੋਂ ਰਬ ਦਾ ਨਾਮ ਜਪਣ ਤਾਈਂ ਪਰਗਤੀ ਕਰਨ ਦੇ ਵਿਚਕਾਰਲੇ ਪੜਾਵਾਂ ਦੇ ਸੁਝਾਵੇਂ ਦਾ ਵਰਨਣ ਆਪਣੀ ਵਿਚਾਰ ਅਨੁਸਾਰ ਧਰਮ ਗਰੰਥਾਂ ਦੇ ਪਾਠ ਰਬ ਸੰਬਧੀ ਵਧ ਤੋਂ ਵਧ ਗਿਆਨ ਪ੍ਰਾਪਤ ਕਰਨ ਦੇ ਸਾਧਨ ਜਾਂ ਬੁਨਿਆਦਾਂ ਹਨ। ਗਿਆਨ ਅਤੇ ਗਿਆਨ ਉਪਰ ਟਿਕਾਏ ਹੋਏ ਧਿਆਨ ਦੋਵੇਂ ਹੀ ਰਬ ਦੇ ਨਾਮ ਜਪਣ ਦੀਆਂ ਬੁਨਿਆਦਾਂ ਹਨ। ਗਿਆਨ ਪ੍ਰਾਪਤ ਕਰਣਾ ਕਠਨ ਹੋ ਜਾਂਦਾ ਹੈ, ਜੇ ਪਾਠ ਕਰਣ ਵਾਲਾ ਗਾਉਣ ਵਾਲਾ ਜਾਂ ਸੁਨਣ ਵਾਲਾ ਪਾਠ ਵਿਚ ਦੱਸੇ ਗਏ :

1. ਤਤ ਸਾਰ ਦਾ ਪਤਾ ਨਹੀਂ ਕਢਦਾ

7. ਰਬ ਦੇ ਹੁਕਮ ਨੂੰ ਨਹੀਂ ਬੁਝਦਾ

3. ਰਬ ਦੇ ਸ਼ਬਦ ਰੂਪੀ ਨਾਮ ਨੂੰ ਨਹੀਂ ਪਛਾਣਦਾ

4. ਵਿਸ਼ੇ ਉਤੇ ਬੀਚਾਰ ਨਹੀਂ ਕਰਦਾ

5. ਵਿਸ਼ੇ ਨੂੰ ਸੋਝੀ ਨਾਲ ਨਹੀਂ ਬੁਝਦਾ ਜਾਂ

6. ਵਿਸ਼ੇ ਨੂੰ ਆਪਣੇ ਹਿਰਦੇ ਅੰਦਰ ਨਹੀਂ ਵਸਾਉਂਦਾ

7. ਵਿਸ਼ੇ ਨੂੰ ਰਬ ਦੇ ਨਾਮ ਤੋਂ ਵਖਰਾ ਕਰਦਾ ਹੈ ਜਾਂ

8. ਰਬ ਦੇ ਨਾਮ ਨੂੰ ਛਡ ਕੇ ਆਚਾਰਾਂ, ਹਠ ਕਰਮਾਂ ਅਤੇ ਭੇਖਾਂ ਨੂੰ ਗ੍ਰਹਿਣ ਕਰਦਾ ਹੈ ।

ਗਿਆਨ ਪ੍ਰਾਪਤੀ ਤੋਂ ਬਿਨਾਂ ਧਰਮ ਗਰੰਥਾਂ ਦੇ ਪਾਠ ਸੁਨਣ ਜਾਂ ਸੁਨਾਉਣ ਵਾਲਾ

1. 'ਜਨਮ ਮਰਣ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ (ਭਾਵ ਜੰਮਦਾ, ਮਰਦਾ ਤੇ ਫੇਰ ਜੰਮਦਾ ਇਤਿਆਦੀ) "ਉਸ ਨੂੰ ਮੁਕਤੀ ਪ੍ਰਾਪਤ ਨਹੀਂ ਹੁੰਦੀ"

2. "ਪਾਠ ਦੇ ਭਰੋਸੇ ਭਵਜਲ ਤਰਨਾ ਲੋੜਦਾ ਹੈ ਪਰ ਉਹ ਵਿਚੇ ਡੁਬ ਮਰਦਾ ਹੈ ।"

3. ਜਮਾਂ ਦੇ ਫਾਹੇ ਵਿਚ ਫੱਦਿਆ ਰਹਿੰਦਾ ਹੈ ।

4. ਆਪਣੇ ਨਿਜ ਘਰ ਦਾ ਵਾਸੀ ਨਹੀਂ ਹੋ ਸਕਦਾ ਭਾਵ ਰਬ ਨਾਲ ਇਕਮਿਕ ਨਹੀਂ ਹੋ ਸਕਦਾ ।

5. ਭਰਮਾਂ ਵਿਚ ਉਲਝ ਕੇ ਡੋਲਦਾ ਫਿਰਦਾ ਹੈ

6. ਮਾਇਆ ਦੇ ਵਿਸ਼ਿਆਂ ਦੀ ਬਿਖੁ ਵਿਚ ਖੁਭਾ ਭੁਲਾ ਫਿਰਦਾ ਹੈ

7. ਜੁਗਾ ਜੁਗੰਤਰ ਖੁਆਰ ਹੁੰਦਾ ਹੈ ।

8. ਆਪਣੀ ਮਤ ਨੂੰ ਪਾਪਾਂ ਅਧੀਨ ਗਵਾ ਲੈਂਦਾ ਹੈ

9. ਸਭ ਵਿਚ ਰਬ ਦਾ ਰੂਪ ਨਹੀਂ ਵੇਖਦਾ ਤਾਂ ਆਤਮਕ ਅੰਨ੍ਹਾ ਹੋ ਜਾਂਦਾ ਹੈ

10. ਰਬ ਦਾ ਸ਼ਬਦ ਰੂਪੀ ਨਾਮ ਨਹੀਂ ਸੁਣਦਾ ਤਾਂ ਆਤਮਕ ਬੋਲਾ ਹੋ ਜਾਂਦਾ ਹੈ ।

11. ਕਪਟ ਨੂੰ ਆਪਣੇ ਅੰਦਰ ਨਿਵਾਸ ਦਿੰਦਾ ਹੈ। ਆਪਣੇ ਆਪੇ ਨੂੰ ਧੋਖਾ ਦਿੰਦਾ ਹੈ ਨਾਲ ਹੀ ਹੋਰਨਾ ਨਾਲ ਭੀ ਧ੍ਰੋਹ ਕਰਦਾ ਹੈ। ਅਤੇ ਜਾਂ

12. ਰਬ ਦੀ ਪ੍ਰਾਪਤੀ ਨਹੀਂ ਕਰ ਸਕਦਾ ਅਤੇ ਏਸ ਪ੍ਰਕਾਰ ਆਤਮਕ ਸੁਖ ਅਤੇ ਅਨੰਦਮਈ ਗਤੀ ਤੋਂ ਵਾਂਝਾ ਰਹਿੰਦਾ ਹੈ।

ਹੇ ਜੀਵ !! ਧਰਮ ਗਰੰਥਾਂ ਦੇ ਪਾਠ ਸੰਬੰਧੀ ਕੋਈ ਕੁਛ ਕਹੇ ਜਾ ਕਰੇ ਸੁਣੇ ਜਾਂ ਸਣਾਏ ਪਰ ਤੂੰ ਆਪ ਪਾਠ ਵਿਚ ਪੜ੍ਹੇ ਹੋਏ ਵਿਸ਼ੇ ਨੂੰ ਚੰਗੀ ਤਰਾਂ ਸਮਝ ਅਤੇ ਠੀਕ ਠੀਕ ਬੁਝ ਕੇ ਉਸ ਉਪਰ ਵੀਚਾਰ ਕਰਕੇ ਅਤੇ ਕਰਾਵਾ ਕੇ ਰਬ ਦਾ ਗਿਆਨ ਜਿਨਾ ਭੀ ਹੋ ਸਕੇ ਪ੍ਰਾਪਤ ਕਰਕੇ ਵਧਾਈ ਚਲਿਆ ਜਾਹ। ਫੇਰ ਰਬ ਨਾਲ ਸੱਚੀ ਪ੍ਰੀਤ ਅਤੇ ਲਿਵ ਲਾ ਕੇ ਪ੍ਰਾਪਤ ਕੀਤੀ ਹੋਈ ਰਬ ਦੀ ਗਿਆਨ ਰੂਪੀ ਮੂਰਤੀ ਉਪਰ ਧਿਆਨ ਟਿਕਾ ਕੇ ਰਬ ਦਾ ਨਾਮ ਜਪੀ ਜਾਹ। ਕਦੇ ਨ ਵਿਸਰੇ। ਏਸੇ ਪ੍ਰਕਾਰ ਸਭ ਕਾਰ ਵਿਹਾਰ ਸੁੱਚੇ ਤੇ ਪੱਕੇ ਕਰ ਲੈ। ਇਸ ਕ੍ਰਿਆ ਕਰਮ ਤੋਂ ਬਿਨਾ ਮਾਇਆ ਦੀਆਂ ਸਭ ਖੇਲਾਂ ਬੇਅਰਥ ਹਨ।

ਪ੍ਰਸ਼ਨ ਧਰਮ ਗਰੰਥਾਂ ਵਿਚ ਜੋ ਕੁਛ ਲਿਖਿਆ ਹੈ ਉਸ ਨੂੰ ਸਮਝਣ ਲਈ ਬੁਝਣ ਲਈ ਪਾਠ ਕਰਣ ਲਈ ਵਿਦਿਆ ਪ੍ਰਾਪਤ ਕਰਨ ਦੀ ਅਵੱਸ਼ ਲੋੜ ਹੈ। ਰਬ ਦੀ ਪ੍ਰਾਪਤੀ ਕਰਣ ਲਈ ਵਿਦਿਆ ਦੀ ਕਿਨੀ ਕੁ ਲੋੜ ਹੈ ?

ਉਤਰ 'ਜੋ ਪ੍ਰਾਣੀ ਗੋਵਿਦੁ ਧਿਆਵੈ ॥'

ਪੜਿਆ ਅਣਪੜਿਆ ਪਰਮਗਤਿ ਪਾਵੈ ॥ 1 ॥ 197

'ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥

'ਨਵ ਖੰਡ ਮਧੇ ਪੂਜੀਆ ਆਪਣੇ ਚਜ ਵੀਚਾਰਿ ॥ 1090

ਮਤੁ ਸਚਾ ਆਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ ॥

ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ ॥ 1'

'ਸੋ ਪੜਿਆ ਸੋ ਪੰਡਿਤੁ ਬੀਨਾ ਜਿਨ੍ਹੀ ਕਮਾਣਾ ਨਾਉ ॥ 1229

ਪਹਿਲੋ ਦੇ ਜੜ ਅੰਦਰਿ ਜੰਮੈ ਤਾ ਉਪਰਿ ਹੋਵੈ ਛਾਉ ॥'

'ਚਾਰ ਬੇਦ ਜਿਹਵ ਭਨੇ ॥ ਦਸ ਅਸਟ ਖਸਟ ਸ੍ਰਵਨ ਸੁਨੇ ॥ 1229
ਨਹੀਂ ਤੁਲ ਗੋਬਿੰਦ ਨਾਮ ਧੁਨੇ ॥ ਮਨ ਚਰਨ ਕਮਲ ਲਾਗੇ ॥ 1 ॥
'ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥ 219
ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥3॥
ਨਾਨਕ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ ॥
ਗੁਰ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥4॥ ॥6॥ 194 ॥ 215

'ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥
ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ ॥1॥
'ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ ॥ 482
ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੈ ॥
'ਜੋ ਹਰਿ ਪ੍ਰਭ ਭਾਵੈ ਸੋਈ ਹੋਵੈ ਅਵਰੁ ਨ ਕਰਣਾ ਜਾਈ ॥ 573
ਬਹੁਤੁ ਸਿਆਣਪ ਲਇਆ ਨ ਜਾਈ ਕਰਿ ਥਾਕੇ ਸਭਿ ਚਤੁਰਾਈ ॥'
'ਸੋਈ ਕਰਾਇ ਜੋ ਤੁਧੁ ਭਾਵੈ ॥ ਮੋਹਿ ਸਿਆਣਪ ਕਛੂ ਨ ਆਵੈ ॥ 626
ਹਮ ਬਾਰਿਕ ਤਉ ਸਰਣਾਈ ॥ ਪ੍ਰਭਿ ਆਪੇ ਪੈਜ ਰਖਾਈ ॥1॥ 324
'ਰੇ ਜਨ ਮਨੁ ਮਾਧਉ ਸਿਉ ਲਾਈਐ ॥ ਚਤੁਰਾਈ ਨ ਚਤੁਰਭੁਜੁ ਪਾਈਐ ॥1॥ ਰਹਾਉ ॥ 324
'ਉਪਾਵ ਛੋਡਿ ਗਹੁ ਤਿਸ ਕੀ ਓਟ ॥ ਨਿਮਖ ਮਹਿ ਹੋਵੈ ਤੇਰੀ ਛੋਟਿ ॥8॥ 177
'ਸੋ ਪੜਿਆ ਸੋ ਪੰਡਿਤੁ ਬੀਨਾ ਗੁਰਸ਼ਬਦਿ ਕਰੇ ਬੀਚਾਰੁ ॥ 650
ਅੰਦਰੁ ਖੋਜੈ ਤਤੁ ਲਹੈ ਪਾਏ ਮੋਖ ਦੁਆਰੁ ॥
'ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ ॥ 802

ਅਤੂਰ ਸਿਆਨਪਾ ਬਿਰਥੀਆ ਪਿਆਰੇ ਰਾਖਨ ਕਉ ਤੁਮ ਏਕ'
'ਨਰਗੁਣ ਮੁਗਧੁ ਅਜਾਣੁ ਅਗਿਆਨੀ ਕਰਮ ਧਰਮ ਨਹੀਂ ਜਾਣਾ ॥ 487
ਦਇਆ ਕਰਹੁ ਨਾਨਕ ਗੁਣ ਗਾਵੈ ਮਿਠਾ ਲਾਗੈ ਤੇਰਾ ਭਾਣਾ ॥
॥4॥6॥53॥'

'ਗਿਆਨੁ ਧਿਆਨੁ ਕਿਛੁ ਕਰਮੁ ਨ ਨ ਜਾਣਾ ਸਾਰ ਨ ਜਾਣਾ ਤੇਰੀ ॥ 750
ਸਭ ਤੇ ਵਡਾ ਸਤਿਗੁਰ ਨਾਨਕ ਜਿਨਿ ਕਲ ਰਾਖੀ ਮੇਰੀ ॥4॥1 ॥5॥'
'ਗਿਆਨੁ ਧਿਆਨੁ ਸਭੁ ਗੁਰ ਤੇ ਹੋਈ ॥ ਸਾਚੀ ਮਤ ਸਾਚਾ ਜਨ ਸੋਈ ॥' 831

'ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥ 489
ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥1॥
'ਬੇਦ ਪੜ੍ਹੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤ ਪਾਈ ॥' 747
'ਨਾ ਤੂ ਆਵਹਿ ਵਸਿ ਵੇਦ ਪੜਾਵਣੇ ॥ 962
'ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥ 941
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰ ਬੁਧਿ ਬਾਧੇ ॥1॥
'ਮਨ ਹਠ ਬੁਧਿ ਕੇਤੀਆ ਕੇਤੇ ਬੇਦ ਬੀਚਾਰ ॥ 62
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਅਚਾਰ ॥'
'ਜਿਨ ਕੈ ਹਿਰਦੈ ਏਕੰਕਾਰ ॥ ਸਰਬ ਗੁਣੀ ਸਾਚਾ ਬੀਚਾਰ ॥ 905
ਗੁਰ ਕੈ ਭਾਣੈ ਕਰਮ ਕਮਾਵੈ ॥ ਨਾਨਕ ਸਾਚਿ ਸਮਾਵੈ ॥9॥ 4॥'

ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥ 938
ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ
ਗਲਿ ਹਾਰੁ ॥54 ॥1॥
'ਵਾਦੁ ਪੜੈ ਰਾਗੀ ਜਗੁ ਭੀਜੈ ॥
ਤ੍ਰੈ ਗੁਣ ਬਿਖਿਆ ਜਨਮਿ ਮਰੀਜੈ ॥
ਰਾਮ ਨਾਮ ਬਿਨੁ ਦੂਖ ਸਹੀਜੈ ॥2॥'

ਰਬ ਨਾਲ ਇਕਮਿਕ ਓਹੀ ਜੀਵ ਹੋ ਸਕਦੇ ਹਨ ਜਿਹੜੇ ਕਿ ਰਬ ਦੀ ਮਹਰ ਦੀ ਜਾਚਣਾ ਕਰਕੇ :

1. ਰਬ ਦੇ ਹੁਕਮ ਅਧੀਨ ਅਤੇ ਭਾਣੇ ਅੰਦਰ ਰਹਿੰਦੇ ਹਨ ॥

2. ਰਬ ਦੇ ਨਾਮ ਦਾ ਭਜਨ ਕਰਦੇ ਹਨ, ਨਾਮ ਦੀ ਕਮਾਈ ਕਰਦੇ ਹਨ, ਨਾਮ ਧਿਆਉਂਦੇ ਹਨ ਅਤੇ ਆਪਣੇ ਮਨ ਦੀ ਲਿਵ ਨਾਮ ਨਾਲ ਲਾਉਂਦੇ ਹਨ, ਉਹ ਕਦੇ ਭੀ ਰਬ ਦਾ ਨਾਮ ਮਨ ਵਿਚੋਂ ਨਹੀਂ ਵਿਸਾਰਦੇ ॥ ਸਗੋਂ ਨਾਮ ਨੂੰ ਹਿਰਦੇ ਅੰਦਰ ਥਾਂ ਦੇ ਕੇ ਵਸਾਉਂਦੇ ਹਨ ।

ਰਬ ਦੇ ਨਾਮ ਦੀ ਧੁਨੀ ਤੁਲ ਹੋਰ ਕੋਈ ਵਿਦਿਆ, ਉਪਾਵ ਸਿਆਨਪ, ਚਤੁਰਾਈ ਜਾਂ ਸਾਧਨ ਏਹੋ ਜੇਹਾ ਨਹੀਂ ਜੋ ਰਬ ਦੀ ਪ੍ਰਾਪਤੀ ਕਰਾ ਸਕੇ ॥

3. ਰਬ ਦੇ ਗੁਣਾਂ ਉਤੇ ਮਨ ਵਿਚ ਵਿਚਾਰ ਕਰਕੇ ਉਨ੍ਹਾਂ ਗੁਣਾਂ ਵਿਚ ਸਮਾਉਣ ਦਾ ਉਪਰਾਲਾ ਜਾਂ ਯਤਨ ਕਰਦਾ ਰਹੇ । ਅਤੇ ਉਨ੍ਹਾਂ ਗੁਣਾਂ ਨੂੰ ਆਪਣੇ ਮਨ ਵਿਚ ਸਮਾਵੇ ॥

4. ਹਰ ਪ੍ਰਕਾਰ ਆਪਣੀ ਪੂਰਣ ਹਾਰ ਮੰਨ ਕੇ ਰਬ ਦੇ ਦੁਆਰੇ ਢਹਿ ਪਵੇ ਕਿ ਜਿੰਦਾਂ ਉਸਨੂੰ ਭਾਵੇ ਉਸੇ ਪ੍ਰਕਾਰ ਜੀਵ ਨੂੰ ਰਖੇ ॥ ਸਰਣੀ ਪੈ ਜਾਏ ॥ ਇਕੋ ਦੀ ਓਟ ਤੱਕੇ ॥

ਜਿਹੜਾ ਜੀਵ ਇਨ੍ਹਾਂ ਕੰਮਾਂ ਨੂੰ ਨਹੀਂ ਕਰਦਾ ਉਹ ਰਬ ਦੀ

ਪ੍ਰਾਪਤੀ ਨਹੀਂ ਕਰ ਸਕਦਾ ॥ ਜੋ ਏਸ ਪ੍ਰਕਾਰ ਕਰਦਾ ਹੈ ਉਹ ਚਾਹੇ ਅਨਪੜ੍ਹ ਹੈ ਚਾਹੇ ਵਿਦਵਾਨ ਹੈ ਇਨ੍ਹਾਂ ਦੋਹਾਂ ਦੇ ਪ੍ਰਭਾਵ ਰਹਿਤ ਰਬ ਦੀ ਪ੍ਰਾਪਤੀ ਕਰ ਸਕਦਾ ਹੈ। ਜੇ ਨਹੀਂ ਕਰਦਾ ਉਹ ਅਸਫਲ ਰਹੇਗਾ ਚਾਹੇ ਉਹ।

1) ਧਰਮ ਗ੍ਰੰਥਾਂ ਦਾ ਜ਼ਬਾਨੀ ਮੁਖੋਂ ਪਾਠ ਕਰਦਾ ਹੋਵੇ (ਵਿਦਵਾਨ ਹੋਵੇ) ॥
2) ਵੇਦਾਂ ਦੇ ਪਾਠ ਕਰਕੇ ਵੀਚਾਰ ਕਰ ਸਕਦਾ ਹੋਵੇ ॥
3) ਕਿੰਨਾ ਭੀ ਸਿਆਣਾ ਚਤੁਰ ਢੰਗੀ ਜਾਂ ਸਮਝਦਾਰ ਹੋਵੇ ॥
4) ਕਿੰਨੀ ਭੀ ਉਚੀ ਜ਼ਾਤ ਜਾਂ ਪਾਤ ਦਾ ਹੋਵੇ ਜਾਂ ਉਚੀ ਕੁਲ ਦਾ ਹੋਵੇ ॥
5) ਚਜ ਆਚਾਰ ਜਾਂ ਭੇਖਾਂ ਵਿਚ ਉੱਚਾ ਸੁਚਾ ਜਾਂ ਨੇਮੀ ਹੋਵੇ ॥ ਜਾਂ
6) ਕਰਮ ਧਰਮ ਨੇਮ ਸੁਚ ਸੰਜਮ ਵਿਚ ਪੂਰਨ ਹੋਵੇ ॥

ਰਬ ਦੀਆਂ ਇਨ੍ਹਾਂ ਗੱਲਾਂ ਤੋਂ ਬਿਨਾ ਹੋਰ ਸਭ ਕਥਾ ਕਹਾਣੀਆਂ ਗੀਤ ਅਤੇ ਰਾਗ ਨਿਸਫਲ ਹਨ ॥ ਜਗ ਇਨ੍ਹਾਂ ਦੇ ਨਾਲ ਭਾਵੇਂ ਖੁਸ਼ ਹੁੰਦਾ ਹੋਵੇ ਪਰ ਇਨ੍ਹਾਂ ਨਾਲ ਮਾਇਆ ਦੇ ਭੌਜਲ ਅਤੇ ਇਹਦੇ ਤਿੰਨਾਂ ਗੁਣਾਂ (ਰਜ ਤਮ ਅਤੇ ਸਤ) ਵਿਚੋਂ ਨਹੀਂ ਨਿਕਲ ਸਕਦਾ ॥ ਸਗੋਂ ਵਧੀਕ ਦੁਖ ਸਹਿੰਦਾ ਹੈ ॥ ਬੰਧਨਾਂ ਤੋਂ ਮੁਕਤ ਨਹੀਂ ਹੋ ਸਕਦਾ ॥ ਅਹੰ ਬੁੱਧ ਹੋਰ ਅਧਿਕ ਹੋ ਜਾਂਦੀ ਹੈ ॥ ਆਤਮਕ ਮਾਰਗ ਵਿਚ ਤਾਂ ਉਹੀ ਵਿਦਵਾਨ, ਸਿਆਣਾ, ਚਤੁਰ ਜਾਂ ਸੂਝਵਾਨ ਗਿਣਿਆ ਜਾਏਗਾ। ਉਸੇ ਨੂੰ ਪੰਡਤ ਜਾਂ ਗਿਆਨੀ ਆਖਿਆ ਜਾਵੇਗਾ। ਜਿਹੜਾ ਰਬ ਦੇ ਨਾਮ ਦੀ ਕਮਾਈ ਪੂਰਨ ਢੰਗ ਨਾਲ ਕਰਦਾ ਹੋਵੇ ॥ ਹੋਰ ਸਭ ਜੀਵ ਪਸ਼ੂ ਢੋਰ ਹੈਵਾਨ ਅੰਜਾਣ ਅਗਿਆਨੀ ਜਾਂ ਮੂਰਖ ਕਰਕੇ ਜਾਣੇ ਜਾਣਗੇ ॥

ਗਿਆਨ ਅਤੇ ਧਿਆਨ ਪ੍ਰਾਪਤ ਕਰਨਾ ਕਿਸੇ ਦੇ ਭੀ ਵਸ ਦਾ ਕੰਮ ਨਹੀਂ ਹੈ ॥ ਏਹ ਤਾਂ ਰਬ ਦੀਆਂ ਦਾਤਾਂ ਹਨ ॥ ਜਿਵੇਂ

ਰਬ ਨੂੰ ਭਾਵੇ ਉਵੇਂ ਹੀ ਏਹ ਦਾਤਾਂ ਜੀਵਾਂ ਨੂੰ ਬਖਸ਼ਦਾ ਹੈ ॥

ਹੇ ਜੀਵ ! ਚਾਹੇ ਤੂੰ ਅਨਪੜ੍ਹ ਹੈਂ ਚਾਹੇ ਕਿਸੇ ਭੀ ਸ਼ਰੇਣੀ ਦਾ ਵਿਦਵਾਨ ਹੈ ਇਨ੍ਹਾਂ ਗੱਲਾਂ ਦਾ ਆਤਮ ਮਾਰਗ ਦੇ ਪਾਂਧੀਆਂ ਦੀ ਪ੍ਰਗਤੀ ਉਪਰ ਕਈ ਵੀ ਪ੍ਰਭਾਵ ਨਹੀਂ ਪੈਂਦਾ ॥ ਇਸ ਕਰਕੇ ਇਹ ਵਿਚਾਰ ਤਿਆਗ ਦੇਹ ਕਿ ਤੂੰ ਅਨਪੜ੍ਹ ਹੈਂ ਜਾਂ ਵਿਦਵਾਨ ਹੈ ॥ ਇਹ ਡਰ ਦੂਰ ਕਰਕੇ ਰਬ ਦਾ ਨਾਮ ਆਪਣੇ ਹਿਰਦੇ ਵਿਚ ਵਸਾ ਲੈ ਕਿ ਤੂੰ ਭੀ ਆਤਮਕ ਵਿਦਵਾਨ ਅਤੇ ਸੂਝਵਾਨ ਅਖਵਾਏ ॥ ਅਨਪੜ੍ਹ ਭਗਤ-ਕਬੀਰ, ਰਵੀਦਾਸ, ਧੰਨਾ, ਨਾਮਦੇਵ, ਸਦਨਾ, ਸੈਣ ਆਦਿ ।

ਪ੍ਰਸ਼ਨ ਰਬ ਦੇ ਨਾਮ ਜਪਣ ਦੀ ਕ੍ਰਿਆ ਦਾ ਜੀਵ ਦੇ ਹੋਰ ਕਰਮਾਂ ਧਰਮਾਂ ਨੇਮਾਂ ਨਾਲੋਂ ਕੀ ਅੰਤਰ ਹੈ ?

ਉੱਤਰ 'ਪਉੜੀ ॥ ਛੱਡਾ ਖਟੁ ਸਾਸਤ੍ਰ ਹੋਇ ਗਿਆਤਾ ॥ ਪੰਨਾ 253
ਪੂਰਕੁ ਕੁੰਭਕ ਰੇਚਕ ਕਰਮਾਤਾ ॥ ਗਿਆਨ ਧਿਆਨ
ਤੀਰਥ ਇਸਨਾਨੀ ॥ ਸੋਮਪਾਕ ਅਪਰਸ ਉਦਿਆਨੀ ॥

ਰਾਮ ਨਾਮ ਸੰਗਿ ਮਨਿ ਨਹੀਂ ਹੇਤਾ ॥
ਜੋ ਕਛੁ ਕੀਨੋ ਸੋਊ ਅਨੇਤਾ ॥
ਉਆ ਤੇ ਊਤਮੁ ਗਨਉ ਚੰਡਾਲਾ ॥
ਨਾਨਕ ਜਿਹ ਮਨਿ ਬਸਹਿ ਗੋਪਾਲਾ ॥19॥'
'ਜਿਸੁ ਨੀਚ ਕਉ ਕੋਈ ਨਾ ਜਾਨੈ ॥
ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥1॥ 386
ਦਰਸਨ ਮਾਗਉ ਦੇਹਿ ਪਿਆਰੇ ॥
ਤੁਮਰੀ ਸੇਵਾ ਕਉਨ ਕਉਨ ਨ ਤਾਰੇ ॥1॥ ਰਹਾਉ॥
ਜਾ ਕੈ ਨਿਕਟਿ ਨ ਆਵੈ ਕੋਈ ॥ ਸਗਲ ਸ੍ਰਿਸਟਿ ਉਆ
ਕੇ ਚਰਨ ਮਲਿ ਧੋਈ ॥2॥
ਜੋ ਪ੍ਰਾਨੀ ਕਾਹੂ ਨ ਆਵਤ ਕਾਮ ॥
ਸੰਤ ਪ੍ਰਸਾਦਿ ਤਾ ਕੋ ਜਪੀਐ ਨਾਮ ॥3॥

'ਸਾਧ ਸੰਗਿ ਮਨ ਸੋਵਤ ਜਾਗੇ ॥ ਤਬ ਪ੍ਰਭ ਨਾਨਕ ਮੀਠੇ ਲਾਗੇ ॥ 4 ॥ 12 ॥ 63 ॥'

'ਸਰਬ ਧਰਮ ਮਹਿ ਸ੍ਰੇਸਟ ਧਰਮ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ 266

ਸਗਲ ਕ੍ਰਿਆ ਮਹਿ ਊਤਮ ਕਿਰਿਆ ॥ ਸਾਧ ਸੰਗਿ ਦੁਰਮਤਿ ਮਲੁ ਹਿਰਿਆ ॥

ਸਗਲ ਉਦਮ ਮਹਿ ਉਦਮ ਭਲਾ ॥ ਹਰਿ ਕਾ ਨਾਮੁ ਜਪਹੁ ਜੀਅ ਸਦਾ ॥

ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥ ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥

ਸਗਲ ਥਾਨ ਤੇ ਓਹੁ ਊਤਮ ਥਾਨੁ ॥ ਨਾਨਕ ਜਿਹ ਘਟਿ ਵਸੈ ਹਰਿ ਨਾਮੁ ॥ 8 ॥ 3 ॥'

ਰਬ ਦਾ ਨਾਮ ਜਪਣਾ ਜੀਵ ਦੇ ਬਾਕੀ ਦੇ ਹੋਰ ਸਾਰੇ ਕਰਮਾਂ ਧਰਮਾਂ ਜਾਂ ਨੇਮਾਂ ਆਦਿ ਕੋਲੋਂ ਸ੍ਰੇਸਟ ਕਰਮ ਹੈ ॥

ਇਕ ਜੀਵ ਚੰਡਾਲ ਹੈ ਜੋ ਨੀਚ ਕੰਮ ਕਰਦਾ ਹੈ ਪਰ ਉਸਦੇ ਹਿਰਦੇ ਵਿਚ ਰਬ ਦਾ ਵਾਸਾ ਹੈ ਤਾਂ ਉਹ ਉਨ੍ਹਾਂ ਸਾਰੇ ਜੀਵਾਂ ਨਾਲੋਂ ਉਤਮ ਗਿਣਿਆ ਜਾਵੇਗਾ ਜੇਹੜੇ ਰਬ ਦਾ ਨਾਮ ਨਹੀਂ ਜਪਦੇ ਭਾਵੇਂ ਉਹ

1) ਧਰਮ ਗ੍ਰੰਥਾਂ ਦੇ ਪਾਠ ਕਰਦੇ ਰਹਿੰਦੇ ਹੋਵਨ ॥
2) ਗਿਆਨ ਧਿਆਨ ਦੀਆਂ ਗੱਲਾ ਕਰਦੇ ਹੋਵਨ ॥
3) ਬਰਤ ਨੇਮ ਸੁਚ ਸੰਜਮ ਅਤੇ ਹੋਰ ਅਰਚਾ ਪੂਜਾ ਕਰਦੇ ਹੋਣ ॥ ਜਾਂ
4) ਸਮਾਧੀ ਲਾ ਕੇ ਸਾਹ ਟਿਕਾਕੇ ਜੋਗ ਕਮਾਉਂਦੇ ਹੋਣ ॥

ਰਬ ਦਾ ਨਾਮ ਜਪਣ ਕਰਕੇ ਨੀਚ ਅਤੇ ਚੰਡਾਲ ਜੀਵਾਂ ਨੇ ਅਤੇ ਕੁਕਰਮੀਆਂ ਪੁਰਸ਼ਾਂ ਨੇ ਉਚੀ ਪਦਵੀ ਪ੍ਰਾਪਤ ਕਰ ਲਈ ਹੈ ॥ ਧਰਮੀ ਅਤੇ ਚੰਗੇ ਕਰਮ ਕਰਣ ਵਾਲੇ ਜੀਵਾਂ ਦੀ ਗੱਲ ਹੀ ਕੀ

ਕਰਨੀ ਹੈ ਜੋ ਨਾਮ ਦੇ ਆਸਰੇ ਤਰ ਗਏ ॥ ਕੁਛ ਉਦਾਹਰਣਾ ਏਹ ਹਨ ਜਿਨ੍ਹਾਂ ਨੂੰ ਰਬ ਦੇ ਨਾਮ ਨੇ ਭਵਜਲ ਵਿਚੋਂ ਕੱਢਿਆ ॥

1) ਸਧਨਾ ਕਸਾਈ ਦਾ ਕੰਮ ਕਰਦਾ ਸੀ ॥ ਪਸ਼ੂ ਮਾਰ ਕੇ ਉਨ੍ਹਾ ਦਾ ਮਾਸ ਵੇਚਦਾ ਹੁੰਦਾ ਸੀ॥

2) ਅਜਾਮਲ ਧਰਮ ਗ੍ਰੰਥਾਂ ਦਾ ਗਿਆਤਾ ਸੀ। ਪਰ ਵੇਸਵਾ ਨਾਲ ਰਹਿੰਦਾ ਸੀ।

3) ਗਨਿਕਾ ਵੇਸਵਾ ਸੀ। ਹਰ ਕਿਸੇ ਨੂੰ ਆਪਣਾ ਸਰੂਪ ਅਤੇ ਜਵਾਨੀ ਵੇਚਦੀ ਸੀ।

4) ਪੂਤਨਾ ਬਾਲ ਘਾਤਨੀ ਦਾਈ ਸੀ ਕ੍ਰਿਸ਼ਨ ਨੂੰ ਮਾਰਣ ਗਈ ਤਰ ਗਈ ॥

5) ਬਾਲਮੀਕ ਬਟਵਾਰਾ ਸੀ ॥ ਰਾਹੀਆਂ ਨੂੰ ਲੁਟ ਮਾਰ ਕੇ ਟੱਬਰ ਪਾਲਦਾ ਸੀ।

6) ਰਵੀਦਾਸ ਚੰਮ ਦਾ ਕੰਮ ਕਰਦਾ ਹੁੰਦਾ ਸੀ ॥ ਇਤਿਆਦਿ ॥

ਹੇ ਜੀਵ! ਰਬ ਅੱਗੇ ਬੇਨਤੀ ਕਰਕੇ ਮੇਹਰ ਦਾ ਦਾਨ ਮੰਗ ਕਿ ਉਹ ਤੈਨੂੰ ਨਾਮ ਦਾ ਖਜ਼ਾਨਾ ਬਖਸ਼ ਦੇਵੇ ॥ ਹੋਰ ਕਰਮਾਂ ਅਤੇ ਧਰਮਾਂ ਦੀ ਚਿੰਤਾ ਆਪਣੇ ਮਨ ਵਿਚ ਨ ਰਖ ॥ ਜਿਥੋਂ ਤਾਈਂ ਰਬ ਦੇ ਹੁਕਮ ਦੇ ਅਧੀਨ ਅਤੇ ਉਸ ਦੇ ਭਾਣੇ ਅੰਦਰ ਜੀਵਨ ਬਤੀਤ ਕਰੇਂਗਾ ਤਾਂ ਤੈਨੂੰ ਕੋਈ ਭੀ ਦੋਸ਼ ਨਹੀਂ ਲਗੇਗਾ ॥

ਪ੍ਰਸ਼ਨ ਰਬ ਦੇ ਨਾਮ ਜਪਣ ਦੀ ਕ੍ਰਿਆ ਦੇ ਰਸ ਦਾ ਅਨੰਦ ਕਿਸ ਤਰ੍ਹਾਂ ਦਾ ਹੈ?

ਉੱਤਰ "ਜਿਨਿ ਚਾਖਿਆ ਸੋਈ ਸਾਦੁ ਜਾਣਨਿ ਜਿਉ ਗੂੰਗੇ ਮਿਠਿਆਈ ॥ 935

ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ॥
ਗੁਰ ਦਾਤਾ ਮੇਲੇ ਤਾ ਮਤਿ ਹੋਵੈ ਨਿਗੁਰੇ ਮਤਿ ਨ ਕਾਈ ॥
ਜਿਉ ਚਲਾਏ ਤਿਉ ਚਾਲਹ ਭਾਈ ਹੋਰਿ ਕਿਆ ਕੋ ਕਰੇ ਚਤੁਰਾਈ ॥6॥

ਤਜਿ ਬਾਵੇ ਦਾਹਨੇ ਬਿਕਾਰਾ ਹਰਿ ਪਦੁ ਦ੍ਰਿੜ ਕਰਿ ਰਹੀਐ ॥ 3॥
ਕਹੁ ਕਬੀਰ ਗੂੰਗੈ ਗੁੜ ਖਾਇਆ ਪੂੰਛੇ ਤੇ ਕਿਆ
ਕਹੀਐ ॥4॥7॥51॥'

ਜਿਵੇਂ ਗੂੰਗਾ ਪੁਰਸ਼ ਗੁੜ ਖਾ ਕੇ ਜਾਂ ਮਠਿਆਈ ਖਾ ਕੇ ਉਨ੍ਹਾਂ ਦੇ ਮਿਠੇ ਰਸ ਦਾ ਅਨੰਦ ਮਾਣਦਾ ਹੈ ਪਰ ਪੁਛਣ ਉਤੇ ਦਸ ਨਹੀਂ ਸਕਦਾ ਕਿ ਉਨ੍ਹਾਂ ਦਾ ਰਸ ਕਿੰਨਾ ਕੁ ਮਿੱਠਾ ਹੈ ਜਾਂ ਅਨੰਦ ਦੇਣ ਵਾਲਾ ਹੈ ॥ ਇਵੇਂ ਹੀ ਰਬ ਦੇ ਨਾਮ ਜਪਣ ਵਾਲਾ ਇਸ ਦੇ ਬਿਸਮਾਦਮਈ ਰਸ ਤੋਂ ਆਪ ਤਾਂ ਅਤਿਅੰਤ ਅਨੰਦ ਲੈਂਦਾ ਹੈ ਪਰ ਹੋਰ ਕਿਸੇ ਨੂੰ ਇਸ ਅਵਸਥਾ ਦਾ ਵਰਨਣ ਨਹੀਂ ਕਰ ਸਕਦਾ ਨਾ ਹੀ ਹੋਰ ਕਿਸੇ ਪ੍ਰਕਾਰ ਸਮਝਾ ਸਕਦਾ ਹੈ ॥ ਜਿਸ ਤਨ ਨੂੰ ਏਹ ਅਨੰਦ ਪੋਹੇ ਉਹੀ ਤਨ ਇਸ ਨੂੰ ਜਾਣ ਸਕਦਾ ਹੈ ਦੂਜਾ ਹੋਰ ਨਾ ਪੜ੍ਹ ਕੇ ਨਾ ਸੁਣਕੇ ਸਗੋਂ ਆਪ ਕਮਾਈ ਕਰਕੇ ਹੀ ਏਹ ਅਨੰਦ ਮਾਣ ਸਕਦਾ ਹੈ ॥ ਉਹ ਰਬ ਆਪ ਅਕੱਥ ਹੈ ਉਸ ਦੇ ਨਾਮ ਦਾ ਰਸ ਭੀ ਅਕੱਥ ਹੈ ਏਸ ਕਥਾ ਵਖਿਆਨ ਕਰਨ ਦਾ ਜਤਨੁ ਛਡ ਕੇ ਰਬ ਦੇ ਭਾਣੇ ਅੰਦਰ ਜੀਵਨ ਬਤੀਤ ਕਰੋ ॥ ਰਬ ਦਾਤਾ ਹੈ' ਉਸ ਦੀ ਮੇਹਰ ਹੀ ਜਾਚਣਾ ਕਰੋ ॥ ਰਬ ਦਾ ਨਾਮ ਜਪੀ ਚਲੇ ਜਾਓ ਅਤੇ ਬਾਕੀ ਸਭ ਖਿਆਲ ਵਿਚਾਰਾਂ ਵਿਚ ਮਨ ਨ ਉਲਝਾਓ ॥ ਏਸ ਕ੍ਰਿਆ ਵਿਚ ਕਿਸੇ ਦੀ ਭੀ ਕੋਈ ਚਤੁਰਾਈ ਕੰਮ ਨਹੀਂ ਆ ਸਕਦੀ ਹੈ ॥ ਬੇਨਤੀ ਕਰਕੇ ਰਬ ਦੀ ਰਜ਼ਾ ਵਿਚ ਰਹੋ ॥

ਹੇ ਜੀਵ ! ਰਬ ਦੇ ਨਾਮ ਸਿਮਰਣ ਦਾ ਰਸ ਮਾਣ ਲੈ ਅਤੇ ਰਬ ਦੀ ਰਜ਼ਾ ਵਿਚ ਰਹਿ ਕੇ ਰਬ ਦੀਆਂ ਮੇਹਰਾਂ ਪ੍ਰਾਪਤ ਕਰ ਲੈ , ਸਤਿ ਚਿਤ ਅਨੰਦ ਦੀ ਅਵਸਥਾ ਉਤੇ ਅੱਪੜ ਜਾਹ ॥



# ਟਰੈਕਟ ਨੰਬਰ 334 ਲਈ ਸਹਾਇਕ

1. ਸ੍ਰੀ ਗੁਰੂ ਸਿੰਘ ਸਭਾ ਪਟਿਆਲਾ ।
2. ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
3. ਸ੍ਰੀ ਗੁਰੂ ਸਿੰਘ ਸਭਾ ਪੀਰੂ ਮਨੂਰ ਕੋਚੀਨ
4. ਗੁਰਬਾਣੀ ਪ੍ਰਚਾਰ ਕੇਂਦਰ ਹੁਸ਼ੀਆਰਪੁਰ
5. ਸ. ਗੁਰਚਰਨ ਸਿੰਘ ਪਰਮਿੰਦਰ ਸਿੰਘ ਜਗਰਾਓਂ (ਲੁਧਿਆਣਾ)
6 ਸ. ਬਲਦੇਵ ਸਿੰਘ ਐਂਡ ਸਨਜ਼ ਜਗਰਾਓਂ
7. ਸ. ਸੁਰਜੀਤ ਸਿੰਘ, ਸੁਰਜੀਤ ਕੌਰ ਨਵੀਂ ਬਸਤੀ ਜਗਰਾਓਂ
8. ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤਿ ਆਰਟ ਪ੍ਰੈਸ, ਜਗਰਾਓਂ
9. ਬ੍ਰਿਗੇਡੀਅਰ ਕੁਸਲਪਾਲ ਸਿੰਘ ਨਾਭਾ
10. ਸ. ਇੰਦਰ ਸਿੰਘ ਨਿਊ ਪ੍ਰੇਮ ਨਗਰ ਲੁਧਿਆਣਾ
11. ਸ. ਜਸਪਾਲ ਸਿੰਘ ਇੰਦਰਜੀਤ ਸਿੰਘ ਖਾਰ ਬੰਬਈ
12 ਗਿਆਨੀ ਜੀਤ ਸਿੰਘ ਗੁਰੂ ਤੇਗ ਬਹਾਦਰ ਨਗਰ ਜਾਲੰਧਰ
13. ਸ. ਨਰਿੰਦਰਪਾਲ ਸਿੰਘ ਨਿਰਮਾਣ ਵਿਹਾਰ ਨਵੀਂ ਦਿਲੀ
14. ਸ. ਦਲਜੀਤ ਸਿੰਘ ਨਿਆਮਤਪੁਰ ਜਿਲਾ ਬੁਰਦਵਾਨ W.B.
15. ਸ. ਗੁਰਚਰਨ ਸਿੰਘ ਇੰਡੀਅਨ ਆਟੋਮੋਬਾਇਲਜ਼ ਕੁਰਨੂਲ A.P.
16. ਕੈਪਟਨ ਹਰਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
17. ਸ. ਜੋਗਿੰਦਰ ਸਿੰਘ ਬੂਟਾ ਸਿੰਘ ਵਾਲਾ ਪਟਿਆਲਾ

ਪ੍ਰਕਾਸ਼ਕ
ਗੁਰੂ ਨਾਨਕ ਦੇਵ ਮਿਸ਼ਨ
ਪਟਿਆਲਾ

ਪਹਿਲੀ ਵਾਰ
ਜੂਨ 1988

ਛਾਪਕ
ਐਨਸਨ ਪ੍ਰਿੰਟਰਜ਼,
ਪਟਿਆਲਾ ।